੧ ੴ ਸਤਿਗੁਰ ਪ੍ਰਸਾਦਿ ॥

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ
ਸੁ ਅੰਮ੍ਰਿਤੁ ਗੁਰ ਤੇ ਪਾਇਆ ॥

# ਆਤਮ ਦਰਸ਼ਨ

ਕਰਤਾ

**ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ**

ਐਮ. ਐਸ. ਸੀ., ਡੀ. ਸੀ. ਐਫ. ਕਸ਼ਮੀਰ

ਪ੍ਰਕਾਸ਼ਕ

**ਲਾਹੌਰ ਬੁਕ ਸ਼ਾਪ, ਲੁਧਿਆਣਾ**

# ਆਤਮ ਦਰਸ਼ਨ

## ਭਾਗ ੧

ਲੇਖਕ

**ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ**





ਲਾਹੌਰ ਬੁਕ ਸ਼ਾਪ
੨, ਲਾਜਪਤ ਰਾਇ ਮਾਰਕੀਟ, (ਨੇੜੇ ਸੋਸਾਇਟੀ ਸਿਨੇਮਾ)
ਲੁਧਿਆਣਾ

# ਤਤਕਰਾ

੧ ਓ ਸਤਿਗੁਰ ਪ੍ਰਸਾਦਿ ॥

ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ
ਸੁ ਅੰਮ੍ਰਿਤ ਗੁਰ ਤੇ ਪਾਇਆ ॥

੧.

# ਅੰਮ੍ਰਿਤ ਯਾ ਨਾਮ

"ਸੁ ਅੰਮ੍ਰਿਤ ਗੁਰ ਤੇ ਪਾਇਆ !" ਹਾਂ ਜੀ ਪਾਇਆ ! ਆਹ ! ਕਿਹੀ ਮਿੱਠੀ ਤੇ ਅਨਭਵੀ ਬਾਨੀ ਹੈ ! ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਜਿਹੜੀ 'ਅਨੰਦ' ਬਾਣੀ ਲਿਖੀ ਹੈ ਸੱਚ ਮੁੱਚ ਅੰਮ੍ਰਿਤ ਦਾ ਸੋਮਾ ਹੈ, ਅਨੰਦ ਦਾ ਭੰਡਾਰ ਹੈ, ਰੱਬੀ ਜੋਤ ਦਾ ਪੂਰਨ ਖਜ਼ਾਨਾ ਹੈ; ਪਰ ਇਸ ਨੂੰ ਸਮਝਣਾ ਕੋਈ ਆਸਾਨ ਗੱਲ ਨਹੀਂ । ਦੁਨਿਆਵੀ ਇਲਮ ਸਿੱਖਣ ਵਾਸਤੇ--ਭਾਵੇਂ ਇੰਜੀਨੀਅਰੀ, ਭਾਵੇਂ ਜੰਗਲ ਦਾ ਕੰਮ ਹੋਵੇ ਭਾਵੇਂ ਬਿਜਲੀ ਤੇ ਬ੍ਰਾਡਕਾਸਟਿੰਗ (Broadcasting) ਬੇ-ਤਾਰ ਬਰਕੀ-ਸਾਡੀ ਅੱਧੀ ਉਮਰ ਗੁਜ਼ਰ ਜਾਂਦੀ ਹੈ-ਉਮਰ ਦਾ ਵੀ ਉਹ ਹਿੱਸਾ ਜਿਹੜਾ ਬੜਾ ਕੀਮਤੀ ਤੇ ਕੋਮਲ ਹੁੰਦਾ ਹੈ । ਪਰ ਅੱਧੀ ਉਮਰ ਖਰਚ ਕੇ ਵੀ ਜਦ ਅਸੀਂ ਕਾਲਜ ਦੇ ਦਰਵਾਜ਼ੇ ਵਿੱਚੋਂ ਬਾਹਰ ਆਉਂਦੇ ਹਾਂ ਤਾਂ ਪ੍ਰੋਫ਼ੈਸਰ ਤੇ ਪ੍ਰਿੰਸੀਪਲ ਸਾਹਿਬ ਆਖਦੇ ਹੁੰਦੇ ਹਨ ਜੁ ਇਹ ਨਾ ਸਮਝ ਲੈਣਾ ਕਿ ਇਸ ਇਲਮ ਦੀ ਪੜ੍ਹਾਈ ਖਤਮ ਹੋ ਗਈ ਹੈ, ਸਗੋਂ ਇਹ ਸਮਝਣਾ ਜੁ ਤੁਸਾਂ ਅਜੇ ਊੜਾ-ਐੜਾ ਹੀ ਪੜ੍ਹਿਆ ਹੈ; ਅਸਲੀ ਪੜ੍ਹਾਈ ਤਾਂ ਕਾਲਜ ਦੇ ਵਿਹੜੇ ਦੇ ਬਾਹਰ ਸ਼ੁਰੂ ਹੋਵੇਗੀ ! ਇਹ ਸਿੱਖਿਆ ਹੈ ਭੀ ਸੋਲ੍ਹਾਂ ਆਨੇ ਸੱਚ । ਪਰ ਰੱਬੀ ਵਿੱਦਿਆ, ਅਰਸ਼ੀ ਇਲਮ, ਆਤਮ ਗਿਆਨ ਨੂੰ ਅਸੀਂ ਥੋੜਾ ਜਿਹਾ ਵੀ ਵਕਤ ਦੇਣ ਲਈ ਤਿਆਰ ਨਹੀਂ ਹੁੰਦੇ । ਕੀ ਹੋਇਆ ਜੇ ਦਿਨ ਵਿੱਚ ਨਿਤ-ਨੇਮ ਕਰਕੇ ਇੱਕ ਦੋ ਸ਼ਬਦ ਪੰਜਾਂ ਮਿੰਟਾਂ ਵਿੱਚ ਪੜ੍ਹ ਛੱਡੇ ! ਇਨ੍ਹਾਂ ਪੰਜਾਂ ਮਿੰਟਾ ਨਾਲ ਤਾਂ ਆਤਮਕ ਉੱਨਤੀ ਪੂਰੀ ਪੂਰੀ ਨਹੀਂ ਹੋ ਸਕਦੀ । ਜਿਸ ਤਰ੍ਹਾਂ ਦੁਨਿਆਵੀ ਇਲਮਾਂ ਅਤੇ ਹੁਨਰਾਂ ਨੂੰ ਸਿੱਖਣ ਲਈ ਅੱਧੀ ਉਮਰ ਗੁਜ਼ਰ ਜਾਂਦੀ ਹੈ, ਜੇ ਉਸੇ ਤਰ੍ਹਾਂ ਬਾਕੀ ਉਮਰ ਅਧਿਆਤਮਕ ਵਿੱਦਿਆ ਵਿੱਚ ਲੱਗ ਜਾਵੇ ਤਾਂ ਵੀ ਥੋੜੀ ਹੈ, ਕਿਉਂਕਿ ਦੁਨਿਆਵੀ ਤਰੱਕੀ ਨਾਲ ਤਾਂ ਇਹੋ ਉਮਰ ਸੁਖ ਨਾਲ ਗੁਜ਼ਰਦੀ ਹੈ, ਪਰ ਆਤਮ-ਉੱਨਤੀ ਨਾਲ ਲੋਕ ਪ੍ਰਲੋਕ ਸਫਲ ਹੋ ਜਾਂਦੇ ਹਨ;

ਨਾਲੇ ਉਹ ਅਰਸ਼ੀ ਰੰਗ ਚੜ੍ਹਦਾ ਹੈ ਜਿਸ ਬਾਬਤ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਅਪਣੀ ਪਵਿੱਤ੍ਰ ਬਾਣੀ ਵਿਚ ਇਉਂ ਲਿਖਦੇ ਹਨ :-

ਗੁਰੁ ਸੇਵਉ ਕਰਿ ਨਮਸਕਾਰਿ । ਆਜੁ ਹਮਾਰੈ ਮੰਗਲਚਾਰਿ ॥
ਆਜੁ ਹਮਾਰੈ ਮਹਾ ਆਨੰਦ । ਚਿੰਤ ਲਥੀ ਭੇਟੇ ਗੋਬਿੰਦ ॥ ੧ ॥
ਆਜੁ ਹਾਮਰੈ ਗ੍ਰਿਹਿ ਬਸੰਤ । ਗੁਨ ਗਾਏ ਪ੍ਰਭ ਤੁਮ ਬੇਅੰਤ ॥੧॥ ਰਹਾਉ ॥
ਆਜੁ ਹਮਾਰੇ ਬਨੇ ਫਾਗ । ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ਹੋਲੀ ਕੀਨੀ ਸੰਤ ਸੇਵ । ਰੰਗੁ ਲਾਗਾ ਅਤਿ ਲਾਲ ਦੇਵ ॥ ੨ ॥
ਮਨੁ ਤਨੁ ਮਉਲਿਓ ਅਤਿ ਅਨੂਪ । ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ । ਸਦ ਬਸੰਤ ਗੁਰ ਮਿਲੇ ਦੇਵ ॥੩॥
ਬਿਰਖ ਜਮਿਓ ਹੈ ਪਾਰਜਾਤ[1] ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ । ਜਨ ਨਾਨਕ ਹਰਿ ਹਰਿ
ਹਰਿ ਧਿਆਇ । ੪ । (ਬਸੰਤ ਮਹਲਾ ੫)

ਹਾਂ ਜੀ ਅਰਸ਼ੀ ਇਲਮ–ਅਧਿਆਤਮ ਵਿੱਦਿਆ–ਦੇ ਗ੍ਰਹਿਣ ਕਰਨ ਨਾਲ ਉਹ ਰੰਗ ਚੜ੍ਹਦਾ ਹੈ ਜਿਹੜਾ ਦੇਵਤਿਆਂ ਵਰਗਾ 'ਅਤਿ ਲਾਲ' ਹੋਵ ਰੰਗ ਤਾਂ ਭਾਵੇਂ ਕਿਤਨੇ ਹੀ ਪੱਕੇ ਹੋਣ ਆਪਣਾ ਸਮਾਂ ਬਤੀਤ ਕਰਕੇ ਉਡ ਜਾਂਦੇ ਹਨ, ਪਰ ਇਹ ਰੱਬੀ ਰੰਗ ਸਗਲੀਆਂ ਰੁਤਾਂ ਵਿਚ ਸਦਾ ਹੀ ਭਰਿਆ ਰਹਿੰਦਾ ਹੈ। ਹੋਰਾਂ ਬਗੀਚਿਆਂ ਤੇ ਜੰਗਲਾਂ ਨੂੰ ਤਾਂ ਮੌਸਮ ਖਿਜ਼ਾਂ (ਪਤ-ਝੜ) ਵੈਰਾਨ ਕਰ ਛੱਡਦਾ ਹੈ ਪਰ ਇਸ ਆਤਮਕ-ਬਗੀਚੇ ਨੂੰ 'ਸਦ-ਬਸੰਤ' ਦੀ ਹੀ ਬਹਾਰ ਰਹਿੰਦੀ ਹੈ। ਹਾਂ ਜੀ, ਇਹ ਤਾਂ ਪੂਰਾ ਸੰਦਲ ਦਾ ਘਣਾ-ਬਣ ਹੈ ਜਿਸ ਵਿੱਚੋਂ ਹਮੇਸ਼ਾਂ ਸੁਗੰਧੀ ਦੀ ਝਰਨਾਟ ਹੀ ਨਿਕਲਦੀ ਰਹਿੰਦੀ ਹੈ। ਇਸ ਕੀਮਤੀ ਅਮੋਲਕ ਖਜ਼ਾਨੇ ਨੂੰ ਅੱਪੜਨ ਲਈ ਕੀ ਸਿਰਫ ਪੰਜ-ਮਿੰਟ ਹੀ ਕਾਫ਼ੀ ਹਨ ? ਕਦਾਚਿਤ ਨਹੀਂ ! ਪਰ ਅੱਜ ਕਲ੍ਹ ਆਮ ਦੇਖਣ ਵਿੱਚ ਆਇਆ ਹੈ ਜੁ ਅਸੀਂ ਲੋਕ ਵਿਹਾਰੀ ਕੰਮਾਂ ਵਿਚ ਇਤਨੇ ਖਚਤ ਹੋਏ ਹੋਏ ਹਾਂ ਜੁ ਪੰਜ ਮਿੰਟ ਵੀ ਪਰਮਾਰਥ ਵਾਸਤੇ ਨਹੀਂ ਕੱਢ ਸਕਦੇ। ਅਸੀਂ ਸਮਝਦੇ ਹਾਂ ਜੁ ਸਿਰਫ਼ ਗੁਰੂ ਗ੍ਰੰਥ ਜੀ ਦੇ ਦਰਸ਼ਨ ਕਰਨ ਨਾਲ ਹੀ ਹਿਰਦੇ ਦੇ ਕਪਾਟ ਖੁੱਲ੍ਹ ਜਾਂਦੇ ਹਨ। ਇਹ ਇੱਕ ਬੜਾ ਭਾਰੀ ਮੁਗ਼ਾਲਤਾ ਹੈ, ਇੱਕ ਵੱਡੀ ਦੀਰਘ ਗਲਤ-ਫਹਿੱਮੀ (ਭੁੱਲ) ਹੈ ਜਿਹੜੀ ਸਾਡੇ ਵਿੱਚ ਜ਼ੋਰ ਨਾਲ ਆ ਰਹੀ ਹੈ। ਸਭ ਤੋਂ ਜ਼ਰੂਰੀ ਗੱਲ ਇਹ ਹੈ ਕਿ ਅਸੀਂ ਨਿਸਚੇ ਕਰਕੇ ਜਾਣੀਏ ਜੁ ਕੋਈ ਵੱਡਾ ਅਤੇ ਮਹਾਨ ਕੰਮ ਮਿਹਨਤ ਅਤੇ ਹਿੰਮਤ ਬਗੈਰ ਨਹੀਂ ਹੋ ਸਕਦਾ ! ਆਮ ਮਿਸਾਲ ਹੈ, ਜਿਤਨਾ ਗੁੜ ਪਾਓ ਉਤਨਾ ਹੀ ਮਿੱਠਾ ਹੁੰਦਾ ਹੈ। ਇਹ ਮਿਸਾਲ ਸਾਰੇ ਪਾਸੇ, ਸੱਜੇ-ਖੱਬੇ ਲਗਦੀ ਹੈ। ਕੀ ਵਿਹਾਰਕ ਕੰਮ ਅਤੇ ਕੀ ਪਰਮਾਰਥਕ

1 ਪਾਰਜਾਤ ਇੱਕ ਕਲਪਤ ਬਿਰਛ ਹੈ ਜੋ ਬੈਕੁੰਠ ਵਿੱਚ ਹੁੰਦਾ ਹੈ, ਜਿਸ ਕੋਲੋਂ ਜੋ ਮੰਗੀਏ ਸੋ ਲਭਦਾ ਹੈ। ਇਹ ਪਾਰਜਾਤ ਅੰਮ੍ਰਿਤ ਦਾ ਦੂਜਾ ਨਾਉਂ ਹੈ। ਯਥਾ—
'ਪਾਰਜਾਤ ਇਹੁ ਹਰਿਕੋ ਨਾਮ ॥ ਕਾਮ ਧੇਨੁ ਹਰਿ ਹਰਿ ਗੁਣ ਗਾਮ ॥' (ਸੁਖਮਨੀ)

ਜਿਤਨੀ ਮਿਹਨਤ ਅਸੀਂ ਕਰਾਂਗੇ ਓਨਾਂ ਹੀ ਉਸਦਾ ਸਿੱਟਾ ਨਿਕਲੇਗਾ। ਪੰਜ ਮਿੰਟ ਪਾਠ ਨਾਲ ਹਿਰਦੇ ਦੇ ਕਪਾਟ ਨਹੀਂ ਖੁੱਲ੍ਹ ਸਕਦੇ (ਭਾਵੇਂ ਨਾ ਕਰਨ ਕੋਲੋਂ ਚੰਗਾ ਹੈ) ਕਿਉਂਕਿ ਇਹ ਕੋਈ ਛੂ-ਮੰਤਰ ਨਹੀਂ ਜੁ ਅਰਸ਼ੀ- ਖਜ਼ਾਨੇ ਸਾਡੇ ਆਖਣ ਨਾਲ ਹੀ ਝਟ-ਪਟ ਖੁੱਲ੍ਹ ਜਾਣ। ਪਰਮਾਰਥ ਦੀ ਪੜ੍ਹਾਈ ਤੇ ਕਮਾਈ ਵਿਹਾਰਕ ਪੜ੍ਹਾਈਆਂ ਕੋਲੋਂ ਵੀ ਜ਼ਿਆਦਾ ਕਠਿਨ ਹੈ। ਜਿਹੜੇ ਆਦਮੀ ਪੰਜ ਮਿੰਟਾਂ ਵਿੱਚ ਇਸ ਨੂੰ ਘੋਲਕੇ ਆਪਣੇ ਅੰਦਰ ਪਾਉਣ ਦੀ ਕੋਸ਼ਸ਼ ਕਰਦੇ ਹਨ ਉਹ ਐਸੀ ਹੀ ਗ਼ਲਤੀ ਕਰਦੇ ਹਨ ਜਿਹੜੀ ਮੈਨੂੰ ਯਾਦ ਹੈ ਮੈਂ ਇੱਕ ਵਾਰੀ ਬਚਪਨ ਵਿੱਚ ਕੀਤੀ ਸੀ। ਉਹ ਇਹ ਗੱਲ ਹੈ—

ਜਦ ਮੈਂ ਪੰਜਵੀਂ ਜਮਾਤ ਪਾਸ ਕਰਕੇ ਛੇਵੀਂ ਵਿੱਚ ਪੜ੍ਹਨ ਬੈਠਾ ਤੇ ਅੰਗਰੇਜ਼ੀ ਪੜ੍ਹਨੀ ਸ਼ੁਰੂ ਕੀਤੀ ਤਾਂ ਇੱਕ ਰਿਸ਼ਤੇਦਾਰ, ਜਿਨ੍ਹਾਂ ਦਾ ਨਾਮ ਆਤਮਾ ਰਾਮ ਸੀ ਅਤੇ ਜੋ ਬੜੇ ਹਸਮੁਖ ਤੇ ਚੰਗੇ ਪੁਰਸ਼ ਸਨ, ਮੈਨੂੰ ਆਕੇ ਆਖਣ ਲੱਗ ਜੁ ਅੰਗਰੇਜ਼ੀ ਬੜੀ ਕਠਿਨ ਹੈ। ਮੈਂ ਕਿਹਾ ਜੀ ਹਾਂ, ਇਹ ਤਾਂ ਬੜੀ ਕਠਿਨ ਹੈ, ਇਸ ਦਾ ਯਾਦ ਕਰਨਾ ਬੜਾ ਔਖਾ ਕੰਮ ਹੈ। ਮੈਂ ਪੁੱਛਿਆ ਕੀ ਕੋਈ ਐਸਾ ਰਾਹ ਨਹੀਂ ਜੁ ਇਹ ਝਟ-ਪਟ ਯਾਦ ਹੋ ਜਾਵੇ ? ਆਤਮਾ ਰਾਮ ਜੀ ਨੇ ਆਖਿਆ ਜੁ ਕੱਲ ਮੈਂ ਤੁਹਾਨੂੰ ਇੱਕ ਸਬਕ ਦੇਵਾਂਗਾ, ਜੇ ਤੁਸੀਂ ਉਸ ਨੂੰ ਪੂਰੀ ਤਰ੍ਹਾਂ ਯਾਦ ਕਰ ਲਓ ਤਾਂ ਤੁਹਾਨੂੰ ਸਾਰੀ ਅੰਗਰੇਜ਼ੀ ਇੱਕੋ ਹੀ ਸਬਕ ਵਿੱਚ ਆ ਜਾਵੇਗੀ। ਇਹ ਗੱਲ ਸੁਣਕੇ ਮੇਰਾ ਜੀ ਬੜਾ ਪ੍ਰਸੰਨ ਹੋਇਆ। ਸਾਰੀ ਅੰਗਰੇਜ਼ੀ ਇੱਕ ਦਿਨ ਵਿੱਚ ! ਮੈਂ ਪੁੱਛਿਆ, ਕੀ ਇਹ ਸੱਚ ਹੈ ? ਉਨ੍ਹਾਂ ਆਖਿਆ, ਜੀ ਸੱਚ ਹੈ। ਮੈਂ ਉਨ੍ਹਾਂ ਨੂੰ ਆਖਿਆ, ਜੇ ਇਹ ਸੱਚ ਹੈ ਤਾਂ ਮੈਨੂੰ ਅੱਜ ਹੀ ਇਹ ਸਬਕ ਦੇ ਦਿਓ। ਪਰ ਆਤਮਾ ਰਾਮ ਜੀ ਨੇ ਆਖਿਆ, 'ਕੱਲ੍ਹ ਦਸ ਬਜੇ ਇਹ ਸਬਕ ਦੇਵਾਂਗਾ, ਪਹਿਲੋਂ ਨਹੀਂ।' ਉਨਾਂ ਨੂੰ ਬਹੁਤ ਹੀ ਆਖਿਆ ਪਰ ਉਨ੍ਹਾਂ ਦਸ ਬਜੇ ਦਾ ਟਾਈਮ ਨਾ ਬਦਲਾਇਆ। ਮੈਨੂੰ ਸਾਰੀ ਰਾਤ ਸਫਨੇ ਵੀ ਇਸ ਕਿਸਮ ਦੇ ਆਉਂਦੇ ਰਹੇ ਜੁ ਕਿਹੜੇ ਵੇਲ ਦਿਨ ਚੜ੍ਹੇਗਾ ਤੇ ਮੈਂ ਉਹ ਸਬਕ ਲੈ ਸਾਰੀ ਅੰਗਰੇਜ਼ੀ ਇੱਕ ਦਿਨ ਵਿਚ ਹੀ ਯਾਦ ਕਰ ਲਵਾਂਗਾ। ਬੜੀ ਮੁਸ਼ਕਲ ਨਾਲ ਰਾਤ ਗੁਜ਼ਰੀ ਕਿਉਂਕਿ ਖਿੱਚੋ-ਤਾਣ ਦੀ ਰਾਤ ਵੀ ਸਾਲ ਜਿੱਡੀ ਲੰਮੀ ਹੋ ਜਾਂਦੀ ਹੈ। ਪਾਸੇ ਪਰਤਦੇ ਨੂੰ ਦਿਨ ਚੜ੍ਹਿਆ ਤੇ ਮੂੰਹ ਹੱਥ ਧੋ, ਕਪੜੇ ਪਾ ਮੈਂ ਆਤਮਾ ਰਾਮ ਜੀ ਦੇ ਗਿਰਦ ਹੋ ਗਿਆ ਜੁ ਮੈਨੂੰ ਹੁਣ ਉਹ ਸਬਕ ਦਿਓ। ਪਰ ਅਜੇ ਅੱਠ ਹੀ ਬਜੇ ਸਨ ਤੇ ਉਹ ਕਿੱਥੋਂ ਇਹ ਗੱਲ ਮੰਨਦੇ ? ਟਾਈਮ ਪੂਰੇ ਦਸ ਬਜੇ ਦਾ ਸੀ ! ਖੈਰ, ਜਿਉਂ ਤਿਉਂ ਕਰਕੇ ਦਸ ਵੱਜਣ ਦੇ ਕੋਲ ਘੜੀ ਦੀ ਸੂਈ ਆ ਗਈ ਤੇ ਮੈਂ ਉਨ੍ਹਾਂ ਦੀ ਸੇਵਾ ਵਿੱਚ ਫਿਰ ਹਾਜ਼ਰ ਹੋਇਆ। ਜਿਸ ਵੇਲੇ ਘੜੀ ਨੇ ਟਣ ਟਣ ਕਰਕੇ ਦਸ ਬਜਾਏ ਤਾਂ ਆਤਮਾ ਰਾਮ ਜੀ ਨੇ ਆਖਿਆ ਜੁ ਇੱਕ ਵੱਡੀ ਕਲਮ ਤੇ ਦਵਾਤ ਲੈ ਆਓ। ਮੈਂ ਝੱਟ ਦੌੜ ਕੇ ਲੈ ਆਇਆ। ਪਰ ਉਨ੍ਹਾਂ ਮੈਨੂੰ ਨੇੜੇ ਨਾ ਬੈਠਣ ਦਿੱਤਾ ਤੇ ਆਖਿਆ, 'ਜਿਸ ਵੇਲੇ ਮੈਂ ਸਬਕ ਲਿਖ ਲਵਾਂਗਾ ਤਾਂ ਨੇੜੇ ਆਉਣਾ।' ਮੈਂ ਇੱਕ ਪਾਸੇ ਹੋ ਬੈਠਾ। ਭਾਵੇਂ ਮੇਰੀਆਂ ਅੱਖਾਂ ਕਾਨੀ ਤੇ ਕਾਗਜ਼ ਉਪਰ ਹੀ ਸਨ ਪਕੇ

ਉਨ੍ਹਾਂ ਨੇ ਮੇਰੇ ਕੋਲੋਂ ਛੁਪਾਕੇ ਸਬਕ ਲਿਖਿਆ, ਲਿਖ ਕੇ ਕਾਗਜ ਠੱਪਿਆ ਤੇ ਠੱਪ ਕੇ ਗੋਲ-ਮੋਲ ਕਰ ਮੇਰੇ ਹੱਥ ਫੜਾਕੇ ਆਖਿਆ ਜੁ ਇਹ ਸਬਕ ਗਹੁ ਨਾਲ ਤੇ ਸੋਚ ਯਾਦ ਕਰਨਾ, ਸਾਰੀ ਅੰਗਰਜ਼ੀ ਇਸ ਵਿੱਚ ਆ ਜਾਂਦੀ ਹੈ। ਮੈਂ ਪੁੱਛਿਆ, ਕੀ ਸਾਰੀ ਡਿਕਸ਼ਨਰੀ ਤੇ ਸ਼ੇਕਸਪੀਅਰ (Shakespeare) ਤੇ ਹੋਰ ਵਿੱਦਵਾਨਾਂ ਦੇ ਲੇਖ ਵੀ ਸਭ ਆ ਜਾਣਗੇ ? ਉਨ੍ਹਾ ਕਿਹਾ, ਜੀ ਹਾਂ। ਇਹ ਗੱਲ ਸੁਣ ਤੇ ਕਾਗਜ਼ ਹੱਥ ਵਿੱਚ ਲੈ ਮੇਰਾ ਕਲੇਜਾ ਖੁਸ਼ੀ ਤੇ ਉਡੀਕ ਨਾਲ ਗਜ਼ ਗਜ਼ ਉਛਲਦਾ ਤੇ ਧੜਕਦਾ ਸੀ। ਮੈਂ ਛੇਤੀ ਛੇਤੀ ਕਾਗਜ਼ ਖੋਲ੍ਹ ਕੇ ਪੜ੍ਹਿਆ ਤਾਂ ਵਿੱਚ ਕੀ ਤੱਕਿਆ ਜੁ ਕਾਗਜ਼ ਪਰ ਅੰਗਰੇਜ਼ੀ ਦੀ A. B. C... ਨਿੱਕੇ ਤੇ ਵੱਡੇ ਅੱਖਰਾਂ ਵਿੱਚ ਲਿਖੀ ਹੋਈ ਸੀ। ਬਸ ਇਤਨਾ ਹੀ! ਇਸ ਨੂੰ ਵੇਖਕੇ ਮੈਨੂੰ ਕੁਝ ਹੈਰਾਨਗੀ ਤੇ ਕੁਝ ਪਸ਼ੇਮਾਨਗੀ ਹੋਈ। ਪਰ ਅਜੇ ਮੈਂ ਛੋਟਾ ਹੀ ਸਾਂ, ਮੈਂ ਪੁੱਛਿਆ ਜੁ ਇਨ੍ਹਾਂ ਵਿੱਚ ਸਾਰੀ ਅੰਗਰੇਜ਼ੀ ਕਿਸ ਤਰ੍ਹਾਂ ਆ ਜਾਵੇਗੀ। ਤਾਂ ਆਤਮ ਰਾਮ ਜੀ ਨੇ ਆਖਿਆ ਜੁ ਸਾਰੀ ਡਿਕਸ਼ਨਰੀ (ਕੋਸ਼) ਇਨ੍ਹਾਂ ਹੀ ਅੱਖਰਾਂ ਦੀ ਬਣੀ ਹੋਈ ਹੈ, ਕੋਈ ਅੱਗੇ ਕੋਈ ਪਿੱਛੇ, ਘੱਟ ਯਾ ਵੱਧ, ਪਰ ਇਨ੍ਹਾਂ (੨੬) ਅੱਖਰਾਂ ਵਿੱਚ ਹੀ ਸਭ ਅੰਗਰੇਜ਼ੀ ਬੱਧੀ ਹੋਈ ਹੈ ! ਇਹ ਗੱਲ ਸੁਣਕੇ ਮੇਰੇ ਦਿਲ ਉਪਰ ਦੋ ਅਸਰ ਹੋਏ। ਇੱਕ ਤਾਂ ਇਹ ਕਿ ਉਸ ਦੇ ਮਗਰੋਂ ਪੱਕਾ ਵਿਸ਼ਵਾਸ ਹੋ ਗਿਆ ਜੁ ਅੰਗਰੇਜ਼ੀ ਪੜ੍ਹਨੀ ਕੋਈ ਛੂ-ਮੰਤਰ ਨਹੀਂ, ਜਿਸ ਦੇ ਆਖਣ ਨਾਲ ਝਟ ਪਟ ਐਮ. ਏ. ਦੀ ਪੜ੍ਹਾਈ ਕੰਠ ਹੋ ਜਾਵੇ। ਇਹ ਇੱਕ ਕਠਨ ਮੰਜ਼ਲ ਹੈ ਜੋ ਹੌਲੇ ਹੌਲੇ ਹੀ ਤੈ ਹੋ ਸਕਦੀ ਹੈ। ਦੂਜੀ ਗੱਲ ਜੋ ਹੁਣ ਅਨੁਭਵ ਹੋ ਰਹੀ ਹੈ ਉਹ ਇਹ ਹੈ ਜੁ ਸੱਚ ਮੁੱਚ ਸਾਰਾ ਅੰਗਰੇਜ਼ੀ ਦਾ ਸਮੁੰਦਰ, ਸਾਰਾ ਸ਼ੇਕਸਪੀਅਰ (Shakespeare) ਇਸ A. B. C. ਵਿਚ ਹੀ ਛੁਪਿਆ ਹੋਇਆ ਹੈ; ਪਰ ਜੇ ਕੋਈ ਇਸ ਅੰਤਰੀਵ ਭਾਵ ਨੂੰ ਸਮਝੇ ! ਜਿਸ ਤਰ੍ਹਾਂ ਸ਼ੇਕਸਪੀਅਰ ਤੇ ਹੋਰ ਅੰਗਰੇਜ਼ੀ ਦਾ ਸਮੁੰਦਰ A. B. C. ਵਿੱਚ ਹੀ ਬੀਜ ਵਾਂਙਣ ਛੁਪਿਆ ਹੋਇਆ ਹੈ ਉਸੇ ਤਰ੍ਹਾਂ ਸਰਬ-ਜੋਤ-ਪਰਮਾਤਮਾ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪਰੀਪੂਰਨ ਹੈ. ਪਰ ਬੀਜ ਵਾਂਙਣ ਇਸ ਤਰ੍ਹਾਂ ਜਿਸ ਤਰ੍ਹਾਂ ਦਿਆਰ ਯਾ ਪਿੱਪਲ ਦਾ ਬੂਟਾ ਆਪਣੇ ਬੀਜ ਵਿੱਚ ਛੁਪਿਆ ਹੋਇਆ ਹੁੰਦਾ ਹੈ ! ਹੁਣ ਜਿਸ ਤਰ੍ਹਾਂ ਅੰਗਰੇਜ਼ੀ ਨੂੰ ਸਮਝਣ ਤੇ ਕੰਠ ਕਰਨ ਲਈ ਕਈ ਵਰ੍ਹੇ ਚਾਹੀਦੇ ਹਨ ਉਸੇ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਦੇ ਇੱਕ ਇੱਕ ਸਫ਼ੇ ਨੂੰ ਸਮਝਣ ਲਈ ਕਈ ਸਾਲ ਚਾਹੀਦੇ ਹਨ। ਪਰ ਅਸੀਂ ਤਾਂ ਪੰਜਾਂ ਮਿੰਟਾਂ ਵਿੱਚ ਹੀ ਸਾਰੀ ਅੰਗਰੇਜ਼ੀ ,ਨਾਲੇ ਆਤਮਕ ਗਿਆਨ ਘੋਲਕੇ ਅੰਦਰ ਪਾਉਣਾ ਚਾਹੁੰਦੇ ਹਾਂ ! ਇਸ ਲਈ ਮੈਂ ਸਭ ਤੋਂ ਪਹਿਲਾਂ ਇਹ ਗਲਤ-ਫਹਿਮੀ, ਇਹ ਭੁੱਲ ਦੂਰ ਕਰਾਉਣਾ ਜ਼ਰੂਰੀ ਸਮਝਦਾ ਹਾਂ ਜਿਹੜੀ ਅਸਾਂ ਵਿੱਚ ਆ ਗਈ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚੂੰਕਿ ਪੰਜਾਬੀ ਵਿੱਚ ਹਨ ਇਸ ਬਾਨੀ ਨੂੰ ਸਮਝਣ ਲਈ ਇਤਨੇ ਸਮੇਂ ਦੀ ਲੋੜ ਨਹੀਂ। ਬਾਣੀ ਆਸਾਨ ਜ਼ਰੂਰ ਹੈ, ਹੋਰਨਾਂ ਧਾਰਮਕ ਪੁਸਤਕਾਂ ਕੋਲੋਂ ਬਹੁਤ ਜਲਦੀ ਸਮਝ ਆ ਜਾਂਦੀ ਹੈ, ਪਰ ਆਸਾਨ ਹੋਕੇ ਵੀ ਮੁਸ਼ਕਲ ਹੈ, ਕਿਉਂਕਿ ਜਦ ਤੋੜੀ ਅਨੁਭਵ ਨਾ ਹੋਵੇ ਇਹ ਨਹੀਂ ਖਿਆਲ ਕਰਨਾ ਚਾਹੀਦਾ ਜੁ 'ਸਮਝ' ਆ ਗਈ ਹੈ।

ਪੜ੍ਹਨਾ ਹੋਰ ਗੱਲ ਹੈ ਤੇ ਗੁੜ੍ਹਨਾ, ਅਨੁਭਵ ਕਰਨਾ ਹੋਰ ਗੱਲ ਹੈ ! ਪਰ ਅਸੀਂ ਤਾਂ ਅਜੇ ਪੜ੍ਹਨ ਦੀ ਪਉੜੀ ਵੀ ਪੂਰੀ ਪੂਰੀ ਨਹੀਂ ਚੜ੍ਹੇ !

ਸਾਡੇ ਪੰਥ ਦੀ ਹਾਲਤ ਬੜੀ ਹੀ ਅਫ਼ਸੋਸ ਵਾਲੀ ਹੈ, ਕਿਉਂਕਿ ਸਾਡੀ ਤਾਂ ਅੱਜ ਕੱਲ ਓਹ ਅਵਸਥਾ ਹੈ ਜਿਹੜੀ ਇੱਕ ਫ਼ਕੀਰ ਦੀ ਸੀ ਜੋ ਘਰੋਂ ਗਰੀਬੀ ਤੋਂ ਤੰਗ ਆ ਕੇ ਪਾਰਸ ਪੱਥਰ (Philosopher's Stone) ਢੂੰਡਣ ਲਈ ਨਿਕਲਿਆ ਸੀ। ਪਾਠਕਾਂ ਨੂੰ ਪਤਾ ਹੈ ਜੁ ਪਾਰਸ ਉਹ ਅਮੋਲਕ ਨਾਯਾਬ ਪੱਥਰ ਹੈ ਜਿਸ ਨਾਲ ਛੁਹਣ ਕਰਕੇ ਹਾ ਦੂਜਾ ਪੱਥਰ ਵੀ ਸੋਨਾ ਬਣ ਜਾਂਦਾ ਹੈ। ਇਸ ਫਕੀਰ ਨੇ ਸੁਣਿਆ ਹੋਇਆ ਸੀ ਪਾਰਸ ਪੱਥਰ ਹੈ, ਪਰ ਉਸ ਨੂੰ ਇਹ ਪਤਾ ਨਹੀਂ ਸੀ ਜੁ ਕਿੱਥੇ ਹੁੰਦਾ ਹੈ ਤੇ ਉਸ ਦੀ ਕੀ ਸ਼ਕਲ ਯਾ ਰੰਗ ਹੈ। ਫ਼ਕੀਰ ਨੇ ਗੱਲ ਵਿਚ ਪੱਥਰਾਂ ਦੇ ਮਣਕਿਆਂ ਦੀ ਇੱਕ ਤਸਬੀ ਪਾ ਲਈ ਤੇ ਦਰਿਆ ਦੇ ਕੰਢੇ ਉਪਰ ਪਾਰਸ ਪੱਥਰ ਢੂੰਡਣ ਲੱਗ ਪਿਆ। ਫਕੀਰ ਕੀ ਕਰਦਾ ਸੀ ਜੁ ਗੀਟ ਕੰਢੇ ਤੋਂ ਚੁੱਕ ਕੇ ਅਪਣੀ ਤਸਬੀ ਨਾਲ ਮਿਲਾਕੇ ਦਖਦਾ ਸੀ ਕਿ ਤਸਬੀ ਦਾ ਰਗ ਬਦਲਿਆ ਹੈ ਯਾ ਨਹੀਂ, ਸੋਨਾ ਹੋਇਆ ਹੈ ਕਿ ਨਹੀਂ। ਕਈ ਦਿਨ, ਮਹੀਨੇ ਤੇ ਸਾਲ ਇਸੇ ਤਲਾਸ਼ ਵਿੱਚ ਗੁਜ਼ਰ ਗਏ, ਪਰ ਪਾਰਸ ਪੱਥਰ ਨਾ ਲੱਭਾ, ਤੇ ਤਸਬੀ ਦੇ ਦਾਣੇ ਪੱਥਰ ਦੇ ਹੀ ਰਹੇ। ਫਕੀਰ ਦੀ ਹੁਣ ਇਹ ਆਦਤ ਹੋ ਗਈ ਸੀ ਜੁ ਪੱਥਰ ਜਿਹੜੇ ਰਸਤੇ ਵਿੱਚ ਆਉਣ ਉਨ੍ਹਾਂ ਨੂੰ ਸਹਿਜੇ ਹੀ ਚੁੱਕ ਕੇ ਤਸਬੀ ਨਾਲ ਰਗੜਨਾ ਤੇ ਬਿਨ ਦੇਖੇ ਹੀ ਸੁੱਟ ਛੱਡਣਾ। ਇਕ ਦਿਨ ਰਾਤ ਨੂੰ ਫ਼ਕੀਰ ਘਰ ਆਇਆ ਤੇ ਸੌਣ ਲੱਗਿਆ ਜਾਂ ਹਰ ਰੋਜ਼ ਵਾਂਙਣ ਮਾਲਾ ਉਤਰ ਕਿੱਲੀ ਨਾਲ ਟੰਗਣ ਲੱਗਾ ਤਾਂ ਕੀ ਤੱਕੇ ਜੁ ਤਸਬੀ ਤਾਂ ਸੋਨੇ ਦੀ ਹੈ ! ਤਸਬੀ ਦੇ ਦਾਣੇ ਪੱਥਰ ਦੇ ਨਹੀਂ ਸਗੋਂ ਸੁੱਚ ਸੋਨੇ ਦੇ ਹਨ ! ਫਕੀਰ ਦਾ ਦਿਲ ਉਛਲਣ ਤੇ ਧੜਕਣ ਲਗ ਪਿਆ ! ਹਾਂ ਜੀ, ਆਖਰਕਾਰ ਪਾਰਸ ਪੱਥਰ ਨਾਲ ਤਸਬੀ ਛੂ ਗਈ ! ਪਰ ਇਹ ਯਾਦ ਨਹੀਂ ਜੁ ਕਿਹੜਾ ਪਾਰਸ-ਪੱਥਰ ਸੀ ਕਿਉਂਕਿ ਫਕੀਰ ਤਾਂ ਹੁਣ ਦੇਖੇ ਬਗੈਰ ਹੀ ਸੁੱਟ ਛੱਡਦਾ ਸੀ ! ਫ਼ਕੀਰ ਨੂੰ ਹੁਣ ਯਕੀਨ ਤਾਂ ਹੋ ਗਿਆ ਜੁ ਪਾਰਸ-ਪੱਥਰ ਜ਼ਰੂਰ ਹੈ, ਪਰ ਕਿੱਥੇ ਹੈ, ਕਿਧਰ ਹੈ, ਕੀ ਰੰਗ ਹੈ–ਇਹ ਸਵਾਲ ਉਹਾ ਦੇ ਉਹਾ ਰਹੇ !

ਜੋ ਹਾਲਤ ਪਾਰਸ ਢੂੰਡਣ ਵਾਲੇ ਉਸ ਫ਼ਕੀਰ ਦੀ ਸੀ ਉਹੋ ਹੀ ਅੱਜ ਸਾਡੀ ਹਾਲਤ ਹੈ। ਸਾਨੂੰ ਪਤਾ ਹੈ ਜੁ ਅੰਮ੍ਰਿਤ ਹੈ, ਜ਼ਰੂਰ ਹੈ, ਸ੍ਰੀ ਦਰਬਾਰ ਸਾਹਿਬ ਵਿਚ ਅੰਮ੍ਰਿਤ ਦਾ ਹੀ ਜ਼ਿਕਰ ਤੁਕ ਤੁਕ ਵਿਚ ਆਉਂਦਾ ਹੈ, ਪਰ ਇਹ ਜਾਣਦਿਆਂ ਹੋਇਆਂ ਵੀ ਅਸੀਂ ਇਹ ਮਹਾਂ-ਵਸਤੂ ਨੂੰ ਗੁਆ ਬੈਠੇ ਹਾਂ; ਇਸ ਮਹਾਂ-ਪਵਿੱਤ੍ਰ ਅਮੋਲਕ ਖਜ਼ਾਨੇ ਨੂੰ ਗੁਆ ਕੇ ਰਾਣਾ ਪਦਵੀ ਤੋਂ ਡਿਗ ਰੰਕ ਹੋ ਗਏ ਹਾਂ; ਸਿੱਖੀ ਦੇ ਮਹਾਂ ਉੱਤਮ-ਪਦ ਨੂੰ ਛੱਡਕੇ ਅਸਿੱਖ ਹੋਏ ਹਾਂ, ਸੁਧ-ਖਾਲਸਾ ਦੀ ਉਪਮਾ ਯੋਗ ਪੀੜ੍ਹੀ ਤੋਂ ਉਤਰ ਕੇ ਭੂਏਂ ਖਾਕ ਵਿੱਚ ਖਾਕ ਹੋਏ ਹੋਏ ਹਾਂ। ਸਾਨੂੰ ਲੋੜ ਹੈ, ਡਾਢੀ ਲੋੜ ਹੈ ਅੰਮ੍ਰਿਤ ਦੀ। ਹਾ ਜੀ ਫਿਰ ਉਸ ਰੱਬੀ-ਰਸ ਦੀ ਲੋੜ ਹੈ ਜਿਸ ਨੂੰ ਛਕ ਕੇ ਕਾਗ ਹੰਸ ਹੋ ਜਾਂਦੇ ਸਨ, ਜਿਸ ਨੂੰ ਛਕ ਕੇ ਸਿੱਖ 'ਖਾਲਸਾ' ਪਦਵੀ ਨੂੰ ਪਹੁੰਚ ਜਾਂਦੇ ਸਨ, ਜਿਸ ਨੂੰ ਛਕ ਕੇ ਇੱਕ ਇੱਕ ਸਵਾ

ਲੱਖ ਤਿਆਰ-ਬਰ-ਤਿਆਰ ਖਾਲਸਾ ਬਣ ਜਾਂਦਾ ਸੀ, ਜਿਸ ਨੂੰ ਛਕ ਕੇ ਸਿੱਖ ਇਸ ਅਵਸਥਾ ਨੂੰ ਪ੍ਰਾਪਤ ਹੁੰਦੇ ਸਨ :—

ਊਠਤ ਸੁਖੀਆ ਬੈਠਤ ਸੁਖੀਆ ।
ਭਉ ਨਹੀਂ ਲਾਗੈ ਜਾਂ ਐਸੇ[1] ਬੁਝੀਆ ।
ਰਾਖਾ ਏਕੁ ਹਮਾਰਾ ਸੁਆਮੀ ।
ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥
ਸੋਇ ਅਚਿੰਤਾ ਜਾਗਿ ਅਚਿੰਤਾ ।
ਜਹਾ ਕਹਾ ਪ੍ਰਭੂ ਤੂੰ ਵਰਤੰਤਾ ॥੨॥
ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ।
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩॥

(ਭੈਰਉ ਮਹਲਾ ੫)

ਘਰ ਸੁਖ, ਬਾਹਰ ਸੁਖ, ਅੰਦਰ ਸੁਖ; ਬਾਹਰ ਸੁਖ; ਲੋਕ ਸੁਖੀ ਪ੍ਰਲੋਕ ਸੁਹੇਲਾ ਵਾਲੀ ਅਵਸਥਾ ਅੰਮ੍ਰਿਤ ਪੀਣ ਨਾਲ ਹੀ ਹੋ ਸਕਦੀ ਹੈ ।

ਹਾਂ ਜੀ, ਮੁੜ ਉਸੇ ਹੀ ਅੰਮ੍ਰਿਤ ਨੂੰ ਤਲਾਸ਼ ਕਰਨਾ ਸਾਡਾ ਪਰਮ ਧਰਮ ਹੈ ।

1. (ਐਸੇ) ਦਾ ਅਰਥ ਹੈ 'ਅੰਮ੍ਰਿਤ ਦੁਆਰਾ, ਦਿਬਦ੍ਰਿਸ਼ਟੀ ਨਾਲ', ਕਿਉਂਕਿ ਦਿਬਦ੍ਰਿਸ਼ਟੀ ਨਾਲ ਗੁੱਝੇ ਭੇਦ ਲੱਭਦੇ ਹਨ ਜਿਨ੍ਹਾਂ ਨੂੰ ਬਾਹਰ ਦੀਆਂ ਅੱਖਾਂ ਨਹੀਂ ਦੇਖ ਸਕਦੀਆਂ ।

# ੨.

# ਅੰਮ੍ਰਿਤ ਲਈ ਖੋਜ

ਪਿਛੇ ਇਹ ਦੱਸਣ ਦੀ ਕੋਸ਼ਸ਼ ਕੀਤੀ ਗਈ ਹੈ ਜੁ 'ਪੇਟ-ਪੂਜਾ' ਲਈ ਤਾਂ ਅਸੀਂ ਅੱਧੀ ਤੋਂ ਵੀ ਵੱਧ ਉਮਰ ਖਰਚ ਕਰਨ ਲਈ ਤਿਆਰ ਹਾਂ, ਪਰ ਪਰਮਾਰਥ ਵੱਲ ਅਵੱਲ ਤਾਂ ਅਸੀਂ ਵਕਤ ਦੇਂਦੇ ਹੀ ਨਹੀਂ, ਤੇ ਜੇ ਦੇਂਦੇ ਹਾਂ ਤਾਂ ਸਿਰਫ ਇਤਨਾ ਜਿਸ ਵਿੱਚ ਮਸਾਂ ਉਤੇ ਐਤੇ ਜਿਤਨਾ ਹੀ ਆਤਮ-ਰਸ ਆਉਂਦਾ ਹੈ, ਇਸ ਤੋਂ ਅੱਗੇ ਨਹੀਂ ਵਧਦੇ। ਇਸ ਦੇ ਦੋ ਕਾਰਨ ਹਨ—ਇੱਕ ਇਹ ਜੁ ਪੱਛਮੀ ਵਿੱਦਿਆ ਅਤੇ ਸਾਇੰਸ ਦੇ ਚਮਤਕਾਰ ਨੇ ਸਾਨੂੰ ਐਸਾ ਬਿਮੋਹਤ ਕਰ ਲਿਆ ਕਿ ਅਸੀਂ ਸਾਇੰਸ ਨੂੰ ਅਪਣੀ ਇਸ਼ਟ-ਦੇਵੀ ਮੰਨਕੇ ਉਸ ਦੇ ਸੰਗ-ਮਰਮਰੀ ਮੰਦਰ ਉਪਰ ਹੀ ਦੀਵੇ ਜਗਾਉਂਦੇ ਰਹਿੰਦੇ ਹਾਂ, ਤੇ ਦੂਜਾ ਇਹ ਜੁ ਅਪਣੇ ਗੁਰੂ ਨੂੰ ਛੱਡ ਬਾਹਰਲੇ ਭੇਖੀ-ਗੁਰੂਆਂ ਵੱਲ ਭੱਜਦੇ ਹਾਂ ਜਿਨ੍ਹਾਂ ਬਾਬਤ ਕਬੀਰ ਜੀ ਨੇ ਇਉਂ ਲਿਖਿਆ ਹੈ :—

'ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ।
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ।'

ਦਸਮ ਪਿਤਾ ਜੀ ਨੇ 'ਗੁਰੂ-ਗ੍ਰੰਥ ਜੀ ਨੂੰ ਗੁਰੂ ਇਸ ਲਈ ਅਸਥਾਪਨ ਕੀਤਾ ਸੀ ਕਿ ਗੁਰੂ-ਗ੍ਰੰਥ ਜੀ ਵਿੱਚ ਸਾਰੇ ਗੁੱਝੇ ਭੇਦ ਖੋਲ੍ਹਕੇ ਲਿਖੇ ਹੋਏ ਹਨ। ਹੁਣ ਸ੍ਰੀ ਗੁਰੂ ਗ੍ਰੰਥ ਜੀ ਦੀ ਕੁੰਜੀ 'ਸਤਿਨਾਮ' ਹੈ। ਜਦ ਤੋੜੀ ਅਸੀਂ ਕੁੰਜੀ ਦੀ ਪ੍ਰਾਪਤੀ ਨਾ ਕਰੀਏ ਤਦ ਤੋੜੀ ਆਤਮਮੰਦਰ ਦੇ ਭੇਦ ਨਹੀਂ ਖੁੱਲ੍ਹ ਸਕਦੇ। ਸਤਿਨਾਮ ਦਾ ਸਿਮਰਨ ਹੀ ਪ੍ਰਾਪਤੀ ਹੈ। ਪਰ ਅਸੀਂ ਹੋਰ ਸਭ ਕੁਝ ਤਾਂ ਕਰਦੇ ਹਾਂ, ਪੜ੍ਹਦੇ ਹਾਂ ਪਰ ਸਿਮਰਨ ਨੂੰ ਦੁਰਾਡੇ ਰੱਖੀ ਬੈਠੇ ਹਾਂ। ਸੁਖਮਨੀ ਸਾਹਿਬ ਜੀ ਦੀ ਮੁਢਲੀ ਹੀ ਅਸਟਪਦੀ ਵਿੱਚ ਇਉਂ ਲਿਖਿਆ ਹੈ :—

"ਸਿਮਰਉ ਸਿਮਰਿ ਸਿਮਰਿ' ਸੁਖੁ ਪਾਵਉ।
ਕਲਿ ਕਲੇਸ ਤਨ ਮਾਹਿ ਮਿਟਾਵਉ।
ਸਿਮਰਉ ਜਾਸੁ ਬਿਸੁੰਭਰ ਏਕੈ।
ਨਾਮੁ ਜਪਤ ਅਗਨਤ ਅਨੇਕੈ।
ਬੇਦ ਪੁਰਾਨ ਸਿੰਮ੍ਰਿਤਿ 'ਸੁਧਾਖੵਰ।
ਕੀਨੇ ਰਾਮ ਨਾਮ ਇਕ ਆਖੵਰ।
ਕਿਨਕਾ ਏਕ ਜਿਸੁ ਜੀਅ ਬਸਾਵੈ।
ਤਾਕੀ ਮਹਿਮਾ ਗਨੀ ਨ ਆਵੈ।"

ਸੁਖਮਨੀ ਸਾਹਿਬ ਜੀ ਵਿੱਚ ਤਾਂ ਸਿਮਰਨ ਦੀ ਹੀ ਮਹਿਮਾ ਹੈ। ਜਿਸ ਤਰ੍ਹਾਂ

1, ਸੁਧਾ+ਅੱਖਰ=ਅੰਮ੍ਰਿਤ ਦੇ ਅੱਖਰ ਭਾਵ ਅਕਹਿ ਨਾਮ।

ਮੁਢਲੀ ਅਸਟਪਦੀ ਵਿੱਚ ਇਸ ਦਾ ਜ਼ਿਕਰ ਹੈ ਉਸੇ ਤਰ੍ਹਾਂ ਅਖੀਰਲੀ ਵਿੱਚ ਲਿਖਿਆ ਹੈ :—

"ਸਗਲ ਮਤਾਂਤ ਕੇਵਲ ਹਰਿਨਾਮ"

ਅਰਥਾਤ ਸਾਰਿਆਂ ਮਤਾਂ ਦਾ ਤੱਤ ਹਰਿਨਾਮ ਹੈ। ਸਿਮਰਨ ਮਤ ਮਤਾਂਤਰਾਂ ਦਾ ਕੇਂਦਰ (Focus) ਤੇ ਸਾਂਝੀ-ਟਿੱਪਣੀ (Meeting Point) ਹੈ, ਅਰਸ਼ੀ ਖਜ਼ਾਨੇ ਦੀ ਗੁਪਤ ਕੁੰਜੀ ਹੈ; ਲੁਕਵੀਂ ਸੀੜ੍ਹੀ ਹੈ ਜਿਸ ਉਪਰ ਚੜ੍ਹਕੇ ਆਦਮੀ ਸਿੱਧਾ ਸੱਤਵੇਂ ਅਸਮਾਨ ਨੂੰ ਚੜ੍ਹ ਜਾਂਦਾ ਹੈ। ਪਰ ਅਸਾਂ ਤਾਂ ਇਸ ਪਉੜੀ ਨੂੰ ਆਪ ਪਰੇ ਕਰ ਛੱਡਿਆ ਹੈ। ਅਸੀਂ ਪੜ੍ਹਦੇ ਤਾਂ ਹਾਂ ਪਰ ਜਰਦੇ ਨਹੀਂ। ਸਾਡੀ ਮਿਹਨਤ ਨਿਸਫਲ ਹੋ ਜਾਂਦੀ ਹੈ ਤੇ ਆਧਿ-ਵਿਆਧਿ ਦੇ ਦੇ ਬੰਧਨ ਨਹੀਂ ਟੁੱਟਦੇ। ਸ੍ਰੀ ਜਪੁਜੀ ਦੀਆਂ ਸਾਰੀਆਂ ਪਉੜੀਆਂ ਦਾ ਤੱਤ ਇਹ ਤੁੱਕ ਹੈ :—

"ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ।"

ਇਸ ਤੁਕ ਦਾ ਤੱਤ ਯਾ ਸੰਖੇਪ ਸ਼ਬਦ ਹੈ 'ਜਪੁ' ਯਾ 'ਸਿਮਰਨ' ਜੋ ਸਿਰਲੇਖ ਸ੍ਰੀ ਜਪੁਜੀ ਦੇ ਮੁੱਢ ਵਿੱਚ ਆਉਂਦਾ ਹੈ। ਸੋ ਅਰਸ਼ੀ-ਨੁਸਖਾ ਤਾਂ ਅਸੀਂ ਪੜ੍ਹ ਛੱਡਦੇ ਹਾਂ, ਪਰ ਨੁਸਖੇ ਉਪਰ ਜੋ ਅਮਲ ਲਿਖਿਆ ਹੈ ਉਹ ਨਹੀਂ ਕਰਦੇ। ਸਚਮੁਚ ਸਾਡੀ ਹਾਲਤ ਉਸ ਰੋਗੀ ਵਰਗੀ ਹੈ ਜੋ ਵੱਡੇ ਤੋਂ ਵੱਡੇ ਹਕੀਮਾਂ ਕੋਲ ਅਪਣਾ ਦੁੱਖ ਦੱਸਣ ਲਈ ਜਾਂਦਾ ਹੈ ਤੇ ਹਕੀਮ ਉਸ ਨੂੰ ਨੁਸਖ ਉਪਰ ਲਿਖ ਦੇਂਦਾ ਹੈ ਜੁ ਕੁਨੈਨ ਖਾਓ। ਮਰੀਜ਼ ਘਰ ਆ ਕੇ ਆਖਦਾ ਹੈ ਤੇ ਘੜੀ ਘੜੀ ਆਖਦਾ ਹੈ, 'ਕੁਨੈਨ ਖਾਓ' ਪਰ ਖਾਂਦਾ ਨਹੀਂ। ਸ੍ਰੀ ਜਪੁਜੀ ਸਾਹਿਬ ਦਾ ਆਦਿ ਅਤੇ ਅੰਤ 'ਜਪੁ' ਹੈ, ਪਰ ਜਪੁ (ਸਿਮਰਨ) ਹੀ ਅਸੀਂ ਨਹੀਂ ਕਰਦੇ। ਜਪੁ ਯਾ ਸਿਮਰਨ ਸੰਬੰਧੀ ਫਿਰ ਵਿਸਥਾਰ ਨਾਲ ਲਿਖਣ ਦਾ ਯਤਨ ਕੀਤਾ ਜਾਵੇਗਾ ਕਿਉਂਕਿ 'ਜਪੁ' ਹੀ ਸਿੱਖੀ ਦਾ, ਵੱਡਾ ਤੇ ਮੁੱਢਲਾ ਅਸੂਲ ਹੈ।

ਥੋੜੇ ਹੀ ਸੱਜਨ ਅਜਿਹੇ ਹੋਣਗੇ ਜਿਨ੍ਹਾਂ ਨੇ ਅੰਮ੍ਰਿਤ ਯਾ 'ਆਬਹਿਆਤ' ਬਾਬਤ ਪੜ੍ਹਿਆ ਯਾ ਸੁਣਿਆ ਨਾ ਹੋਵੇ। ਸਾਡੀਆ ਸਾਰੀਆਂ ਧਾਰਮਕ ਪੁਸਤਕਾਂ ਮੁੜ ਮੁੜ ਅੰਮ੍ਰਿਤ ਵੱਲ ਹੀ ਇਸ਼ਾਰੇ ਕਰਦੀਆਂ ਹਨ, ਤੇ ਪੱਛਮੀ ਸਾਇੰਸ ਵੀ ਉਸ ਔਖਧੀ ਨੂੰ ਹਰ ਵੇਲੇ ਢੂੰਡਦੀ ਰਹਿੰਦੀ ਹੈ ਜਿਹੜੀ ਬੁੱਢਿਆਂ ਨੂੰ ਜੁਆਨ, ਜੁਆਨਾਂ ਨੂੰ ਚਿਰੰਜੀਵ ਤੇ ਚਿਰੰਜੀਵਾਂ ਨੂੰ ਆਦਿ, ਅਨੀਲ, ਅਨਾਦ, ਅਨਾਹਤ ਕਰ ਦੇਵੇ। ਸੋਮ-ਰਸ (Soma) ਬਾਬਤ ਵੇਦਾਂ ਵਿੱਚ ਘੜੀ ਮੁੜੀ ਜ਼ਿਕਰ ਆਉਂਦਾ ਹੈ। ਇਸੇ ਆਬ-ਹਿਆਤ' ਨੂੰ ਢੂੰਡਣ ਲਈ ਹੀ ਪਹਿਲੋਂ ੨ ਪੱਛਮੀ ਵਿੱਦਵਾਨ (Scholar) ਸੰਸਕ੍ਰਿਤ ਵੱਲ ਝੁਕੇ ਸਨ। ਮੈਕਸ-ਮੂਲਰ ਅਤੇ ਹੋਰ ਵਿੱਦਵਾਨ ਸੋਮ-ਰਸ ਨੂੰ ਢੂੰਡ ਢੂੰਡਕੇ ਹਾਰ ਗਏ, ਨਾ ਲੱਭਾ ਪਰ ਨਾ ਲੱਭਾ! ਭਾਵੇਂ ਕਈ ਪੱਛਮੀ ਵਿੱਦਵਾਨਾਂ ਨੇ ਲਿਖਿਆ ਹੈ ਜੁ 'ਸੋਮਾ' ਇੱਕ ਦੁਧੇਲੀ ਅੱਕ ਵਰਗੀ (Asclepia) ਬੂਟੀ ਹੈ ਪਰ ਬੂਟੇ ਇਕੱਠੇ ਕਰਨ ਵਾਲਿਆਂ ਨੇ ਹੇਠਾਂ ਉਪਰ ਦੇ ਸੱਭੇ

ਬੂਟੇ ਇਕੱਠੇ ਕਰ ਮਾਰੇ ਹਨ, ਪਰ ਉਹ 'ਦੁਧੈਲੀ-ਬੂਟੀ' ਮਿਲੀ ਜਿਸ ਨੂੰ ਪੀ ਰਿਸ਼ੀ ਲੋਕ ਸੁਰਜੀਤ ਹੋ ਜਾਂਦੇ ਸਨ। ਅੱਜ ਕੱਲ ਪੱਛਮੀ ਬੂਟੇ-ਦਾਨ (Botanist) ਤੇ ਵਿੱਦਵਾਨ ਹਾਰਕੇ ਚੁੱਪ ਹੋ ਬੈਠੇ ਹਨ। ਹਾਂ ਅਖਬਾਰਾਂ ਵਿੱਚ ਡਾਕਟਰ ਅਤੇ ਹਕੀਮ 'ਅੰਮ੍ਰਿਤ' ਬਾਬਤ ਕਦੀ ਕਦੀ ਛਾਪ ਛੱਡਿਆ ਕਰਦੇ ਹਨ, ਤੇ ਨਵੀਂ ਖੋਜ ਛਪਣ ਉਪਰ ਵਿੱਦਵਾਨਾਂ ਦੇ ਮੂੰਹਾਂ ਵਿੱਚ ਫਿਰ ਪਾਣੀ ਭਰ ਆਉਂਦਾ ਹੈ। ਹੋਵੇ ਵੀ ਕਿਉਂ ਨਾ, ਅੰਮ੍ਰਿਤ ਉਹ ਵਸਤੂ ਹੈ ਜਿਹੜੀ ਸ ਨੂੰ ਅਮਰ ਕਰਨ ਵਾਲੀ ਹੈ, ਜਿਹੜੀ ਸਾਰੇ ਰੋਗਾਂ ਨੂੰ ਜੜ੍ਹ ਤੋਂ ਪੁੱਟਣ ਵਾਲੀ ਹੈ, ਜੋ ਸੰਜੀਵਨੀ, ਇੱਕੋ ਇੱਕ ਨਾਯਾਬ ਰੱਬੀ ਬੂਟੀ ਹੈ, ਜਿਸ ਨੂੰ ਖਰੀਦਣ ਲਈ ਦੁਨੀਆਂ ਦੇ ਰਾਜੇ, ਮਹਾਰਾਜੇ, ਜ਼ਾਰ ਅਤ ਕੈਸਰ ਅਪਣੀ ਸਾਰੀ ਦੌਲਤ ਦੇਣ ਲਈ ਤਿਆਰ ਹਨ ਪਰ ਅਜੇ ਤੱਕ ਉਹ ਬੂਟੀ ਹਕੀਮਾਂ ਤੇ ਡਾਕਟਰਾਂ ਨੂੰ ਨਹੀਂ ਲੱਭੀ।

ਪਰ ਇੱਕ 'ਹਕੀਮ' ਅਸਾਂ ਅਜਿਹਾ ਸੁਣਿਆ ਹੈ ਜਿਸ ਬਾਬਤ ਮਸ਼ਹੂਰ ਹੈ ਜੁ ਮੁਰਦੇ ਨੂੰ ਜਿਵਾ ਸਕਦਾ ਸੀ। ਇਸ ਦਾ ਨਾਉਂ 'ਅਫ਼ਲਾਤੂਨ' (P ato) ਹੈ ਜੋ ਯਸੂਹ-ਮਸੀਹ ਤੋਂ ਵੀ ਕਈ ਸਾਲ ਪਹਿਲੇ ਯੂਨਾਨ ਦੀ ਧਰਤੀ ਵਿੱਚ ਹੋਇਆ ਹੈ। ਅਫ਼ਲਾਤੂਨ ਬ ਬਤ ਮੈਂ ਪਹਿਲੀ ਵਾਰ ਤਦ ਸੁਣਿਆ ਸੀ ਜਦ ਮੇਰੀ ਨਾਨੀ ਜੀ ਪਰਲੋਕ ਗਮਨ ਹੋਏ। ਇਹ ਅੱਜ ਤੋਂ ਵੀਹ ਸਾਲ ਪਹਿਲੋਂ ਦੀ ਗੱਲ ਹੈ। ਉਸ ਵੇਲੇ ਕਈ ਸੱਜਨ ਕਿਹਾ ਕਰਦੇ ਸਨ ਜੁ ਅਗਲੇ ਜ਼ਮਾਨੇ ਦੇ 'ਹਕੀਮ' ਲੁਕਮਾਨ ਤੇ ਅਫਲਾਤੂਨ ਵਰਗੇ ਅਜਿਹੇ ਸਨ ਜਿਹੜੇ ਮੁਰਦਿਆਂ ਨੂੰ ਉਠਾ ਕੇ ਗੱਲਾਂ ਕਰਾ ਦੇਂਦੇ ਸਨ। ਵੀਹ ਸਾਲ ਦਾ ਅਰਸਾ ਥੋੜਾ ਨਹੀਂ ਹੁੰਦਾ, ਪਰ ਇਸ ਅਰਸੇ ਵਿਚ ਇਨ੍ਹਾਂ 'ਹਕੀਮਾਂ' ਬਾਬਤ ਮੈਂ ਫਿਰ ਕੁਝ ਹੋਰ ਨਹੀਂ ਸੁਣਿਆ। ਸ੍ਰੀ ਜਪੁਜੀ ਸਾਹਿਬ ਨੂੰ ਸਮਝਣ ਵਾਸਤੇ ਕਈ ਸਾਲਾਂ ਦੇ ਲਗਾਤਰ ਲਗਾਉ (Sustained effort) ਦੀ ਜ਼ਰੂਰਤ ਹੈ। ਜਦ ਮੈਂ ਅਫਲਾਤੂਨ ਦੀਆਂ ਕਿਤਾਬਾਂ ਪੜ੍ਹੀਆਂ ਤਾਂ ਮੈਨੂੰ ਨਿਸਚਾ ਹੋ ਗਿਆ ਜੁ ਅਫ਼ਲਾਤੂਨ ਸਚਮੁਚ 'ਮੁਰਦ' ਨੂੰ ਜਿਵਾ ਸਕਦਾ ਸੀ, ਪਰ ਉਸ ਨੇ ਵੀ ਉਸ ਸੰਜੀਵਨੀ ਬੂਟੀ ਦਾ ਜ਼ਿਕਰ ਖੋਲ੍ਹਕੇ ਆਪਣੀਆਂ ਪੋਥੀਆਂ ਵਿੱਚ ਨਹੀਂ ਕੀਤਾ।

ਬਾਈਬਲ (Bible) ਵਿੱਚ ਯਸੂਮਸੀਹ ਜੀ ਦਾ ਜੀਵਨ ਬਿਰਤਾਂਤ ਆਉਂਦਾ ਹੈ। ਇਸ ਧਾਰਮਕ ਪੁਸਤਕ ਨੂੰ ਵੀ ਮੈਂ ਡਾਢੀ ਪ੍ਰੀਤ ਨਾਲ ਪੜ੍ਹਿਆ। ਯਸੂਮਸੀਹ ਜੀ ਆਪ ਮੁਰਦਿਆਂ ਵਿੱਚੋਂ ਉਠੇ ਹੋਏ ਮੰਨੇ ਗਏ ਹਨ। ਦੂਜੇ ਹੋਰਨਾਂ ਬਾਬਤ ਵੀ ਜ਼ਿਕਰ ਆਉਂਦਾ ਹੈ, ਜਿਹਾ ਕਿ ਲਾਜ਼ਰਸ (Lazarus) ਮਰੀਅਮ (Mary) ਦਾ ਭਰਾ। ਬਾਈਬਲ ਵਿਚ ਲਿਖਿਆ ਹੈ ਜੁ ਯਸੂਮਸੀਹ ਜੀ ਨੇ ਇਸ ਨੂੰ ਕਬਰ ਵਿੱਚੋਂ ਕੱਢਿਆ। ਇਸ ਤੋਂ ਛੁੱਟ ਕੁਝ ਹੋਰ ਵੀ ਅਜਿਹੀਆਂ ਗੱਲਾਂ ਲਿਖੀਆਂ ਹਨ (ਜਿਹਾ ਕਿ ਪਾਣੀ ਦਾ ਸ਼ਰਾਬ ਬਣਾਉਣਾ) ਜਿਨ੍ਹਾਂ ਤੋਂ ਪਤਾ ਲਗਦਾ ਹੈ ਜੁ 'ਅੰਮ੍ਰਿਤ' ਯਾ ਅਮਰ ਕਰਨ ਵਾਲੀ ਔਖਧੀ ਬਾਈਬਲ ਦੇ ਨੁਸਖਿਆਂ ਵਿੱਚ ਵੀ ਵਰਤੀ ਗਈ ਹੈ।

ਕੁਰਾਨ ਸ਼ਰੀਫ਼ ਵਿੱਚ ਵੀ ਇੱਕ ਦੋ ਵਾਰੀ ਆਬਹਿਆਤ ਦਾ ਜ਼ਿਕਰ ਆਇਆ ਹੈ, ਤੇ 'ਗ਼ਾਰ' (Cave) ਵਾਲੇ ਸੂਰੇ ਵਿੱਚ ਮੂਸਾ ਅਤੇ ਖ੍ਵਾਜਾ-ਖਿਜ਼ਰ ਦਾ ਜ਼ਿਕਰ ਆਉਂਦਾ

ਹੈ। ਖ੍ਵਾਜਾ ਖਿਜ਼ਰ ਓਹ ਵੱਡਾ ਪੀਰ ਗਿਣਿਆ ਗਿਆ ਹੈ ਜਿਸ ਬਾਬਤ ਮੁਸਲਮਾਨ ਭਰਾਵਾਂ ਦਾ ਯਕੀਨ ਹੈ ਜੁ ਉਹ ਜ਼ਿੰਦਾ-ਪੀਰ ਹਨ। ਕਵੀ ਫਰਦੋਸੀ ਨੇ ਆਪਣੇ ਸ਼ਾਹਨਾਮੇ ਵਿੱਚ ਖ੍ਵਾਜਾ ਖਿਜ਼ਰ ਤੇ ਸਿਕੰਦਰ (Alexander) ਬਾਦਸ਼ਾਹ ਦਾ ਸੁਆਦਲਾ ਹਾਲ ਲਿਖਿਆ ਹੈ ਆਖਦੇ ਹਨ ਜੁ ਸਿਕੰਦਰ ਬਾਦਸ਼ਾਹ ਸਾਰੀ ਦੁਨੀਆਂ ਨੂੰ ਫ਼ਤਹ ਕਰਕੇ ਇਸ ਧੁਨ ਵਿੱਚ ਮਸਤ ਹੋ ਗਿਆ ਜੁ ਚਿਰੰਜੀਵ ਹੋਵੇ। ਇਸ ਕਰਕੇ ਓਹ ਆਬਿ-ਹਿਆਤ ਦੇ ਚਸ਼ਮੇ ਨੂੰ ਢੂੰਡਣ ਲਗ ਪਿਆ ਜਿਸ ਦੀ ਹੋਂਦ 'ਕੋਹ-ਕਾਫ਼' ਦੇ ਪਹਾੜਾਂ ਵਿੱਚ ਦੱਸੀ ਜਾਂਦੀ ਸੀ। ਕੋਹ-ਕਾਫ਼ ਦੀਆਂ ਹੂਰਾਂ ਇਸੇ ਤਰ੍ਹਾਂ ਮਸ਼ਹੂਰ ਹਨ ਜਿਸ ਤਰ੍ਹਾਂ ਹੇਮ-ਕੁੰਡ ਯਾ ਸੁਮੇਰ ਪਰਬਤ ਦੀਆਂ ਪਰੀਆਂ। ਲਿਖਿਆ ਹੈ ਜੁ ਸਿਕੰਦਰ ਨੇ ਬੜੀਆਂ ਤਕਲੀਫਾਂ ਰਸਤੇ ਵਿੱਚ ਸਹੀਆਂ ਤੇ ਆਖਰਕਾਰ ਇੱਕ ਐਸੀ ਜਗਾ ਤੇ ਪਹੁੰਚਿਆ ਜਿੱਥੇ ਜ਼ਮੀਨ ਦੇ ਹੇਠੋਂ ਪਾਣੀ ਦੀ ਗੁੜ ਗੁੜ ਦੀ ਆਵਾਜ਼ ਆਉਂਦੀ ਸੀ। ਰਾਤ ਨੂੰ ਥੱਕ ਕੇ ਸਿਕੰਦਰ ਬਾਦਸ਼ਾਹ ਇਸ ਚਸ਼ਮੇ ਉਪਰ ਲੇਟਿਆ ਤੇ ਉਸ ਨੂੰ ਸੁਫਨਾ ਆਇਆ ਜੁ ਇੱਥੋਂ ਦੇ ਪੱਥਰ ਚੁਣ ਲਓ, ਪਰ ਜੋ ਪੱਥਰ ਚੁਣੇਗਾ ਉਹ ਵੀ ਪਛਤਾਵੇਗਾ ਤੇ ਜਿਹੜਾ ਨਾ ਚੁਣੇਗਾ ਉਹ ਵੀ ਪਛਤਾਵੇਗਾ। ਸਿਕੰਦਰ ਅਤੇ ਉਸਦੇ ਸਾਥੀਆਂ ਨੇ ਕੁਝ ਪੱਥਰ ਉਸ ਜਗਾ ਦੇ ਚੁੱਕ ਲਏ ਤੇ ਜਦ ਸਵੇਰ ਹੋਈ ਤਾਂ ਅੱਗੇ ਟੁਰ ਪਏ। ਜਦ ਅੱਗੇ ਪੜਾ ਉੱਪਰ ਪਹੁੰਚਕੇ ਆਪਣੀ ਬੁਚਕੀ ਖੋਲ੍ਹੀ ਤਾਂ ਦੇਖਿਆ ਜੁ ਪੱਥਰ ਕੀ ਸਨ ਉਹ ਲਾਲ ਹੀਰੇ ਸਨ। ਇਹ ਦੇਖਕੇ ਜਿਹੜੇ ਪੱਥਰ ਚੁਕ ਕੇ ਨਹੀਂ ਲਿਆਏ ਸਨ ਉਹ ਪਛਤਾਏ ਕਿ ਅਸਾਂ ਪੱਥਰ ਕਿਉਂ ਨਹੀਂ ਆਂਦੇ ਤੇ ਜਿਹੜੇ ਲਿਆਏ ਸਨ ਉਹ ਵੀ ਪਛਤਾਏ ਕਿ ਅਸਾਂ ਹੋਰ ਕਿਉਂ ਨਹੀਂ ਲਿਆਂਦੇ, ਕਿਉਂਕਿ ਲਾਲਚ ਬੁਰੀ ਬਲਾ ਹੈ। ਇਹ ਦੇਖ ਕੇ ਸਿਕੰਦਰ ਮੁੜ ਉਸੇ ਜਗਾ ਨੂੰ ਢੂੰਡਣ ਗਿਆ ਕਿਉਂਕਿ ਉਸਦਾ ਖਿਆਲ ਸੀ ਕਿ ਆਬਿ-ਹਿਆਤ ਉਨ੍ਹਾਂ ਪੱਥਰਾਂ ਦ ਹੇਠਾਂ ਜ਼ਰੂਰ ਹੋਵੇਗਾ। ਪਰ ਰਸਤੇ ਵਿੱਚ ਐਸੀ ਹਨੇਰੀ ਤੇ ਅੰਧਕਾਰ ਹੋਇਆ ਜੁ ਸਿਕੰਦਰ ਰਸਤਾ ਹੀ ਭੁੱਲ ਗਿਆ ਤੇ ਕੋਹ-ਕਾਫ਼ ਵਿੱਚ ਮੁੜਕੇ ਨਾ ਜਾ ਸਕਿਆ। ਵਜੀਦ ਜੀ ਨੇ ਇਸ ਰਵਾਇਤ ਬਾਬਤ ਇਉਂ ਲਿਖਿਆ ਹੈ—

"ਸ਼ਾਹ ਸਿਕੰਦਰ ਢੂੰਡੇ ਆਬਿ-ਹਿਆਤ ਨੂੰ।
ਫਿਰਦਾ ਵਿੱਚ ਉਜਾੜੀਂ ਦਿਨ ਤੇ ਰਾਤ ਨੂੰ।
ਕਦੀ ਨਾ ਪੀਤੋਸੁ ਪਿਆਲਾ ਅਪਣੇ ਦਸਤ ਭਰ।
ਵਜੀਦਾ ਕੌਣ ਸਾਈਂ ਨੂੰ ਆਖੇ ਐਂਵ ਨਹੀਂ ਐਂਵ ਕਰ!"

ਹਾਂ ਜੀ, ਕੌਣ ਸਾਹਿਬ ਨੂੰ ਆਖ ਸਕਦਾ ਹੈ ਜੁ ਐਂਵ ਨਹੀਂ ਐਂਵ ਕਰ! ਪਰ ਇਨ੍ਹਾਂ ਗੱਲਾਂ ਤੋਂ ਸਪਸ਼ਟ ਹੈ ਜੁ ਆਬਿ-ਹਿਆਤ ਵਾਸਤੇ ਸਿਕੰਦਰ ਵਰਗੇ ਸ਼ਹਿਨਸ਼ਾਹ ਵੀ ਤਰਸ ਰਹੇ ਹਨ।

ਹਿੰਦੁਸਤਾਨ ਦੀਆਂ ਧਾਰਮਕ ਪੁਸਤਕਾਂ ਵਿੱਚ 'ਅੰਮ੍ਰਿਤ' ਦਾ ਹਾਲ ਹੋਰ ਹੀ ਤਰ੍ਹਾਂ ਲਿਖਿਆ ਹੈ, ਅਤੇ 'ਅੰਮ੍ਰਿਤ' ਦੀ ਉਤਪਤੀ 'ਖੀਰ-ਸਮੁੰਦਰ' ਦੇ ਮਥਨ (ਰਿੜਕਣ) ਤੇ ਲਿਖੀ ਹੈ। ਇਹ ਕਥਾ ਵਿਸ਼ਨੂੰ-ਪੁਰਾਨ ਤੇ ਮਹਾਭਾਰਤ ਵਿੱਚ ਅਤੇ ਹੋਰ

ਕਈ ਪਸਤਕਾਂ ਵਿੱਚ ਆਈ ਹੈ। ਥੋੜੇ ਹੀ ਸੱਜਨ ਅਜਿਹੇ ਹੋਣਗੇ ਜਿਨ੍ਹਾਂ ਨੇ ਇਸ ਸੁਆਦਲੀ ਵਾਰਤਾ ਨੂੰ ਕਿਸੇ ਨਾ ਕਿਸੇ ਸ਼ਕਲ ਵਿੱਚ ਨਾ ਸੁਣਿਆ ਹੋਵੇ। ਵੱਖ ਵੱਖ ਪੁਸਤਕਾਂ ਵਿੱਚ ਥੋੜਾ ਥੋੜਾ ਭਿੰਨ ਭੇਦ ਹੈ ਜਿਹਾ ਕਿ ਅਜਿਹੀਆਂ ਹਾਲਤਾਂ ਵਿੱਚ ਜ਼ਰੂਰ ਹੋਇਆ ਕਰਦਾ ਹੈ, ਪਰ ਮੋਟੀ ਗੱਲ ਸਭ ਪੁਸਤਕਾਂ ਵਿੱਚ ਸਾਂਝੀ ਹੈ ਅਤੇ ਇਸਦਾ ਸੰਖੇਪ ਵਰਣਨ ਇਉਂ ਹੈ :—

"ਆਦਿ ਵਿੱਚ ਜਦ ਵਾਹਿਗੁਰੂ ਨੇ ਸ੍ਰਿਸ਼ਟੀ ਰਚੀ ਤੇ ਦੇਵ ਦੈਂਤ ਉਪਾਏ ਤਦ ਤੋਂ ਹੀ ਦੇਵਾਂ ਅਤੇ ਦੈਂਤਾਂ ਵਿੱਚ ਡਾਢੀ ਦੁਸ਼ਮਣੀ ਸੀ, ਅਤੇ ਦੋਵੇਂ ਇਹ ਕੋਸ਼ਸ਼ ਕਰਦੇ ਸਨ ਜੁ ਅਸੀਂ ਚਿਰੰਜੀਵ ਹੋ ਜਾਈਏ। ਜਿਸ ਤਰ੍ਹਾਂ ਦੇਵ ਕੋਸ਼ਸ਼ਾਂ ਕਰਦੇ ਸਨ ਉਸ ਤਰ੍ਹਾਂ ਦੈਂਤ ਵੀ ਤਮਸੀ ਤਪਸਿਆ ਕਰਦੇ ਸਨ ਤੇ ਸਿਵ ਵਿਸ਼ਨੂੰ ਅਤੇ ਬ੍ਰਹਮਾ ਜੀ ਪਾਸ ਅਮਰ ਹੋਣ ਲਈ ਪ੍ਰਾਰਥਨਾ ਕਰਦੇ ਸਨ। ਪਰ ਆਖਰਕਾਰ ਦੇਵਤਿਆਂ ਦੀ ਪ੍ਰਾਰਥਨਾਂ ਕਬੂਲ ਹੋਈ ਤੇ ਅਸੁਰ ਪਿੱਛੇ ਰਹਿ ਗਏ, ਕਿਉਂਕਿ ਜਿਸ ਵੇਲੇ 'ਖੀਰ-ਸਮੁੰਦਰ' ਰਿੜਕਿਆ ਗਿਆ ਉਸ ਵੇਲੇ ਵਿਸ਼ਨੂੰ ਜੀ ਨੇ ਦੇਵਤਿਆਂ ਦੀ ਮਦਦ ਕੀਤੀ। ਸਮੁੰਦਰ ਰਿੜਕਣ ਵੇਲੇ ਮੰਦਰਾਚਲ ਪਰਬਤ ਮਧਾਣਾ ਬਣਾਇਆ ਗਿਆ ਤ ਬਾਸਕ ਨਾਗ ਰਿੜਕਣ ਦੀ ਰੱਸੀ ਬਣਿਆ। ਇਕ ਪਾਸਾ ਦੇਵਤਿਆਂ ਨੇ ਫੜਿਆ ਤੇ ਦੂਸਰਾ ਅਸੁਰਾਂ ਨੇ। ਰਿੜਕਣ ਤੇ, ਲਿਖਿਆ ਹੈ, ਚਦਾ ਰਤਨ ਇਸ ਤਰ੍ਹਾਂ ਪ੍ਰਾਪਤ ਹੋਏ ਜਿਸ ਤਰ੍ਹਾਂ ਦਹੀਂ ਰਿੜਕਣ ਤੇ ਮੱਖਣ ਨਿਕਲਦਾ ਹੈ। ਇਨ੍ਹਾਂ ਚੌਦਾਂ ਰਤਨਾਂ ਦੇ ਨਾਮ ਭਿੰਨ ਭਿੰਨ ਕਿਤਾਬਾਂ ਵਿੱਚ ਭਿੰਨ ਦਿੱਤੇ ਹੋਏ ਹਨ, ਪਰ ਮੋਟੀ ਗੱਲ ਇਹ ਹੈ ਜੁ ਸਭ ਤੋਂ ਪਹਿਲੋਂ ਦਸ ਤੇ ਚਾਰ (ਚੌਦਾਂ) 'ਰਤਨ' ਨਿਕਲੇ ਤੇ ਇਸ ਤੋਂ ਉਪਰੰਤ ਲਖਸ਼ਮੀ ਜੀ ਅੰਮ੍ਰਿਤ ਦਾ ਛੰਨਾ ਲੈ ਕੇ ਨਿਕਲੀ ਜਿਸ ਨੂੰ ਦੇਵਤਿਆਂ ਨੇ ਪਾਨ ਕੀਤਾ ਤੇ ਸਦੀਵ ਲਈ ਅਮਰ ਹੋ ਗਏ। ਅੰਮ੍ਰਿਤ ਨਿਕਲਣ ਤੋਂ ਪਹਿਲੋਂ ਬਿਖ ਵੀ ਨਿਕਲੀ ਸੀ ਜਿਸ ਨੂੰ ਮਹਾਂਦੇਵ ਜੀ ਨੇ ਆਪ ਪੀ ਲਿਆ, ਜਿਸ ਕਰਕੇ ਅੱਜ ਤੋੜੀ ਉਨ੍ਹਾਂ ਨੂੰ ਨੀਲ-ਕੰਠ ਆਖਿਆ ਜਾਂਦਾ ਹੈ। ਯਥਾ 'ਨੀਲ ਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ (ਪਾਤਸ਼ਾਹੀ ੧੦)"। ਲਿਖਿਆ ਹੈ ਜੁ ਅਸੁਰ ਤਾਂ ਲਖਸ਼ਮੀ ਜੀ ਦੇ ਸਰੂਪ ਉਪਰ ਮੋਹਤ ਰਹੇ, ਤੇ ਸੁਰ (ਦੇਵਤੇ) ਇਤਨੀ ਦੇਰ ਵਿੱਚ ਅੰਮ੍ਰਿਤ ਪਾਨ ਕਰਕੇ ਹਮੇਸ਼ਾ ਲਈ ਅਮਰ ਹੋ ਗਏ।"

ਇਹ ਹੈ ਪੁਰਾਣਿਕ ਕਥਾ ਜਿਹੜੀ ਬੜੀ ਸੁੰਦਰ ਤੇ ਮਨਮੋਹਣੀ ਹੈ, ਜਿਸਦਾ ਵਰਣਨ ਕਿਸੇ ਨਾ ਕਿਸੇ ਸ਼ਕਲ ਵਿੱਚ ਸਾਰੀ ਹਿੰਦੂ ਕਥਾ-ਵਾਰਤਾ (Mythology) ਵਿੱਚ ਆਉਂਦਾ ਹੈ।

ਇਨ੍ਹਾਂ ਅੱਡ ਅੱਡ ਦੇਸਾਂ ਦੀਆਂ ਅੱਡ ਅੱਡ ਕਹਾਣੀਆਂ ਤੋਂ ਨਿਸਚਤ ਗੱਲ ਇਹ ਨਿਕਲਦੀ ਹੈ ਜੁ ਅੰਮ੍ਰਤ ਦੀ ਖੋਜ ਦੁਨਿਆਵੀ ਪੁਰਸ਼ ਹੀ ਨਹੀਂ ਕਰਦੇ ਸਗੋਂ ਰਿਸ਼ੀ, ਮੁਨੀ, ਪੀਰ, ਔਲੀਆ ਤੇ ਭਗਤ ਜੁਗੋ ਜੁਗ ਕਰਦੇ ਆਏ ਹਨ। ਕਵੀਆਂ ਦੀ ਕਵਿਤਾ ਵੀ ਇਨ੍ਹਾਂ ਇਸ਼ਾਰਿਆਂ ਤੇ ਕਟਾਖਸ਼ਾਂ ਨਾਲ ਸੰਪੰਨ ਹੋਣ ਕਰਕੇ ਹੀ 'ਅਰਸ਼ੀ' ਅਖਵਾਉਂਦੀ ਹੈ। ਜੋ ਕਵੀ ਇਸ 'ਗੁਪਤ-ਗੰਗਾ' ਵਿੱਚ ਇਸ਼ਨਾਨ ਨਹੀਂ ਕਰਦਾ ਯਾ ਕਰਾਉਂਦਾ ਉਹ

ਮਾਨੋਸੋਨਾ ਨਹੀਂ ਪਿੱਤਲ ਹੈ। ਦੂਰੋਂ ਭਾਵੇਂ ਦੋਹਾਂ ਦੀ ਲਿਸ਼ਕ ਇੱਕੋ ਜਿਹੀ ਹੋਵੇ ਪਰ ਪਿੱਤਲ ਪਿੱਤਲ ਹੀ ਹੈ। ਕਾਲੀਦਾਸ ਤੇ ਸ਼ੈਕਸਪੀਅਰ ਉਪਰ ਵੀ ਇਸੇ ਸੂਰਜ ਦੀਆਂ ਕੁਝ ਕੁਝ ਕਿਰਨਾਂ ਪਈਆਂ ਸਨ। ਪਰ ਜੇ ਇਸ ਪ੍ਰਚੰਡ ਸੂਰਜ ਦੇ ਪੂਰਨ ਦਰਸ਼ਨ ਕਰਨੇ ਹੋਣ ਤਾਂ ਗੁਰੂ–'ਗ੍ਰੰਥ' ਜੀ ਦੇ ਹੀ ਦਰਸ਼ਨ ਕਰਨੇ ਚਾਹੀਦੇ ਹਨ, ਕਿਉਂਕਿ ਉਹ ਬੁਝਾਰਤਾਂ, ਪਰਦੇ ਤੇ ਘੁੰਡ ਜਿਹੜੇ ਹੋਰ ਧਾਰਮਕ ਪੁਸਤਕਾਂ ਉਪਰ ਪਏ ਹੋਏ ਹਨ। ਗੁਰੂ ਮਹਾਰਾਜ ਦੀ ਕਿਰਪਾ ਨਾਲ ਇਥੇ ਆਕੇ ਸਭ ਖੁੱਲ੍ਹ ਗਏ ਹਨ। ਪਰ ਅੰਮ੍ਰਿਤ ਦੀ ਕਦਰ ਤੇ ਪਰਖ ਕੌਣ ਜਾਣਦਾ ਹੈ ? ਗੁਰੂ ਮਹਾਰਾਜ ਨੇ ਲਿਖਿਆ ਹੈ:–

'ਅੰਮ੍ਰਿਤ ਕੀ ਸਾਰ ਸੋਈ ਜਾਣੇ ਜਿ ਅੰਮ੍ਰਿਤ ਕਾ ਵਪਾਰੀ ਜੀਉ। (ਮਾ: ਮ; ੧)
ਸਾਕਤ ਪੁਰਸ਼ ਭਾਗ-ਹੀਣ ਹੋਣ ਕਰਕੇ ਅੰਮ੍ਰਿਤ ਤੋਂ ਵਾਂਜੇ ਰਹਿੰਦੇ ਹਨ:–
ਅੰਮ੍ਰਿਤ ਕਉਰਾ ਬਿਖਿਆ ਮੀਠੀ। ਸਾਕਤ ਕੀ ਬਿਧਿ ਨੈਨਹੁ ਡੀਠੀ।
ਕੂੜਿ ਕਪਟੁ ਅਹੰਕਾਰਿ ਰੀਝਾਨਾ। ਨਾਮ ਸੁਨਤ ਜਨੁ ਬਿਛੂਅ ਡਸਾਨ।'
(ਰਾ: ਮ: ੫)

# ੩.

# ਬਬੀਹਾ-ਅਵਸਥਾ !

ਅੱਜ ਤੋਂ ਨੌਂ ਸਾਲ ਪਹਿਲਾਂ ਜਦ ਮੈਂ ਕਸ਼ਮੀਰ ਤੋਂ ਬਦਲ ਰਾਮਬਨ (ਜੰਮੂ) ਆਇਆ ਤਾਂ ਇਸ ਜੰਗਲ ਦਾ ਬੰਦੋਬਸਤ (Working Plan) ਕਰਨ ਲਈ ਮੈਂ ਤੇ ਸਾਡਾ ਕਾਨਜ਼ਰਵੇਟਰ ਲੈਂਬਰਟ (Lembert) ਸਾਹਿਬ ਇੱਕ ਦਿਨ ਮਰਮਤ ਦੇ ਜੰਗਲਾਂ ਵਿੱਚ ਫਿਰ ਰਹੇ ਸਾਂ। ਡਾਢਾ ਸੁਹਾਉਣਾ ਸਮਾਂ ਸੀ; ਪਹਾੜਾਂ ਉੱਪਰ ਬਰਫ਼ਾਂ ਹੁਣੇ ਹੀ ਗਲਣ ਲਗੀਆਂ ਸਨ ਤੇ ਸੁੱਕੇ ਸੜੇ ਬੂਟੇ 'ਵੱਡੀ ਨਿੱਦਰਾ ਤੋਂ ਉਠ ਅੱਖਾਂ ਪਏ ਮਲਦੇ ਸਨ। ਚੇਤ ਵਿਸਾਖ ਦੇ ਦਿਨ ਸਨ, ਫੱਗਣ ਦੇ ਫਗਵਾੜੇ ਤਾਂ ਅੱਗੇ ਫੁੱਟ ਬੈਠੇ ਸਨ, ਹੁਣ ਪੱਤੀਆਂ ਕੱਢ ਰਹੇ ਸਨ। ਚੇਤ ਵਿਚ ਚਾਰੇ ਪਾਸੇ ਸਰ੍ਹਿਓਂ ਦੇ ਖੇਤ ਠਾਠਾਂ ਮਾਰ ਰਹੇ ਸਨ। ਜਿਧਰ ਦੇਖੋ ਮਾਨੋ ਸਾਵੀ-ਪੀਲੀ ਮਖਮਲ ਹੀ ਵਿਛੀ ਹੋਈ ਹੈ। ਉਪਰ ਨੀਲੇ ਅਸਮਾਨ ਤੇ ਸੂਰਜ ਦੀਆਂ ਨਵੀਆਂ ਫੁੱਟੀਆਂ ਕਿਰਣਾਂ ਲਲਾਰੀਆਂ ਵਾਂਙਣ ਬੱਦਲਾਂ ਨੂੰ ਲਾਲ ੨ ਰੰਗ ਰਹੀਆਂ ਸਨ, ਹੇਠਾਂ ²ਕਕੜਸਿੰਙੀ ਦੇ ਲਾਲ-ਪੱਤਰ ਬਦਲਾਂ ਨੂੰ ਮਿਹਣੇ ਮਾਰ ਮਾਰਕੇ ਆਖਦੇ ਸਨ, ਜੁ ਸਾਡੀ ਪੋਸ਼ਾਕ ਤੁਹਾਡੇ ਕੋਲੋਂ ਵੀ ਸੋਹਣੀ ਹੈ। ਖੈੜ ਅਤੇ ਬਨਖੋੜੀ ਦੇ ਬਿਰਛ ਫੁਰ ਸਾਵੇ-ਪੀਲੇ ਹੋ ਰਹੇ ਸਨ ਤੇ ਜੰਗਲੀ ³ਗੁਲਾਨਾਰ (Rhododendron Arboreum) ਦੇ ਖਿੜਨ ਕਰਕੇ ਮਾਨੋਂ ਚਾਰੇ ਪਾਸੇ ਲਾਲ ਲਾਲਟੈਨਾਂ ਹੀ ਲਿਸ਼ਕ ਰਹੀਆਂ ਸਨ। ਇਸ ਮੌਲੀ ਹੋਈ ਬਨਸਪਤੀ ਨੂੰ ਵੇਖਕੇ ਨੈਣਾਂ ਨੂੰ ਠੰਢ ਪੈਂਦੀ ਸੀ ਤ ਤੱਕ ਤੱਕ ਕੇ ਦਿਲ ਖੀਵਾ ਹੁੰਦਾ ਸੀ। ਬੁਲਬੁਲਾਂ ਇੱਕ ਟਹਿਣੀ ਤੋਂ ਟੱਪ ਦੂਜੀ ਟਹਿਣੀ ਉੱਪਰ ਜਾਂਦੀਆਂ ਸਨ ਤੇ ਛੈਲ ਰਾਗ ਅਲਾਪਦੀਆਂ ਸਨ। ਝਨਾਂ ਦੇ ਕੰਢੇ ਉਪਰ ਬਣ-ਕੋਇਲਾਂ⁴ ਮਸਤ ਹੋਈਆਂ ਹੋਈਆਂ ਸੁਰੀਲੇ ਸੋਹਲੇ ਗਾ ਰਹੀਆਂ ਸਨ। ਬਸੰਤੀ ਫੁੱਲਾਂ ਦੀ ਫ਼ੌਜ ਇਸ ਤਰ੍ਹਾਂ ਠਾਣਾਂ ਮਾਰਦੀ ਸੀ ਮਾਨੋ ਸਾਰੇ ਅੰਬਰੀ-ਤਾਰੇ ਹੇਠਾਂ ਹੀ ਭੱਜ ਆਏ ਹਨ। ਭਿੰਨੀ ਭਿੰਨੀ ਸੁਗੰਧ-ਸਾਰੇ ਪਾਸ ਖਿੱਲਰੀ ਹੋਈ ਸੀ ਤੇ ਬਸੰਤ ਰਾਜਾ ਲਾਲ ਪੀਲੇ ਤਖਤ ਉਪਰ ਬੈਠਕੇ ਖਿੜ ਖਿੜ ਪਿਆ ਹਸਦਾ ਸੀ। ਇਸ ਅਲਬੇਲੇ ਸਮੇਂ ਅਸੀਂ ਇੱਕ ਪਹਾੜੀ ਟੱਪ ਦੂਜੀ ਪਹਾੜੀ ਤੇ ਜਾਂਦੇ ਸਾਂ ਤੇ ਦਿਆਰ-ਅਨੰਦਰ ਦੇ ਜੰਗਲਾਂ ਦਾ ਅੱਟਾ-ਸੱਟਾ (Estimate) ਲਾਉਂਦੇ ਸਾਂ ਜੁ ਇੱਕ ਨਾਲੇ ਵਿੱਚੋਂ ਡਾਢੀ ਖਿੱਚਵੀਂ ਆਵਾਜ਼ ਆਈ। ਇਹ ਆਵਾਜ਼

੧. ਸਿਆਲ। ੨. ਇੱਕ ਬੂਟਾ ਹੁੰਦਾ ਹੈ ਜਿਸ ਵਿੱਚੋਂ ਕਕੜਸਿੰਙੀ ਨਿਕਲੀ ਹੈ। ਇਸ ਦੇ ਪੱਤਰ ਡਾਢੇ ਲਾਲ ਹੁੰਦੇ ਹਨ। ੩. ਇੱਕ ਬੂਟਾ ਹੈ ਇਸ ਦੇ ਫੂਲ ਗੁਲਾਨਾਰੀ ਹੁੰਦੇ ਹਨ। ੪. ਇਹ ਪਹਾੜੀ ਕੋਇਲ ਹੈ।

ਬੜੀ ਹੀ ਚੁਭਵੀਂ ਸੀ ਤੇ ਇੰਞ ਪ੍ਰਤੀਤ ਹੁੰਦਾ ਸੀ ਜਿਸ ਤਰ੍ਹਾਂ ਕੋਈ ਚੀਕਾਂ ਮਾਰ ਮਾਰ ਕੇ ਰੋ ਰਿਹਾ ਹੈ। ਜਿਉਂ ਜਿਉਂ ਅਸੀਂ ਨੇੜ ਗਏ ਹੋਰ ਚਿੰਤਾ ਲੱਗੀ, ਪਰ ਅਖੀਰ ਨੂੰ ਪਤਾ ਲੱਗਾ ਕਿ ਇਹ ਅਵਾਜ਼ ਕਿਸੇ ਆਦਮੀ ਦੀ ਨਹੀਂ ਬਲਕਿ ਜੰਗਲੀ ਜੀਵ ਜੰਤੂ ਦੀ ਹੈ। ਆਵਾਜ਼ ਵਿੱਚ ਅਜਿਹੀ ਪੀੜ ਸੀ ਮਾਨੋਂ ਕਿਸੇ ਦਾ ਕਲੇਜਾ ਰੋਣ ਨਾਲ ਫੁੱਟ ਰਿਹਾ ਹੈ। ਅਜਿਹੀ ਚੀਖ-ਪੁਕਾਰ ਮੈਂ ਇਸ ਤੋਂ ਪਹਿਲਾਂ ਆਪਣੇ ਕੰਨਾਂ ਨਾਲ ਨਹੀਂ ਸੀ ਸੁਣੀ, ਤੇ ਅੱਜ ਵੀ ਜਦ ਮੈਂ ਉਸ ਆਵਾਜ਼ ਨੂੰ ਯਾਦ ਕਰਦਾ ਹਾਂ ਤਾਂ ਮੇਰੀ ਕਲਮ ਥਰ ੨ ਕੰਬਦੀ ਹੈ। ਇਸ ਚੀਕ ਪੁਕਾਰ ਦੀ ਤਸਵੀਰ ਖਿੱਚਣੀ ਮੁਸ਼ਕਲ ਹੈ, ਪਰ ਜੇ ਠੀਕ ਦਿਲ ਵਿੱਚ ਨਕਸ਼ਾ ਬੰਨਣਾ ਹਵੇ ਤਾਂ ਵਿਲਲਾਂਦੀ ਦਰੋਪਤੀ ਨੂੰ ਯਾਦ ਕਰ ਲਓ। ਭਾਈ ਗੁਰਦਾਸ ਜੀ ਨੇ ਦਰੋਪਤੀ ਦੀ ਦੁਰਦਸ਼ਾ ਇਸ ਤਰ੍ਹਾਂ ਖਿੱਚਕੇ ਦੱਸੀ ਹੈ :—

'ਅੰਦਰ ਸਭਾ ਦੁਸਾਸਨੇ ਮਥੇ ਵਾਲ ਦਰੋਪਤੀ ਆਂਦੀ।
ਦੂਤਾਂ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।
ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰਿ ਜਿਨ੍ਹਾਂ ਦੀ।
ਅੱਖੀਂ ਮੀਟ ਧਿਆਨ ਧਰ ਹਾ ਹਾ ਕ੍ਰਿਸ਼ਨ ਕਰੇ ਵਿਲਲਾਂਦੀ।'

ਇਹ ਵੈਣ ਤੇ ਵਿਰਲਾਪ ਬਸ ਦਰੋਪਤੀ ਵਰਗਾ ਹੀ ਸੀ। ਇੱਕ ਚੀਕ ਮਗਰੋਂ ਇੱਕ ਹੋਰ ਚੀਕ, ਇਸ ਤੋਂ ਉਪਰੰਤ ਹੋਰ ਚੀਕ। ਸੁਣਨ ਵਾਲੇ ਦੇ ਦਿਲ ਵਿੱਚ ਤੀਰ ੜੇ ਤੀਰ ਪੈਂਦੇ ਸਨ। ਜੇ ਦਰੋਪਤੀ ਦੀ ਤਸਵੀਰ ਨੂੰ ਇਸ ਮਮੇਂ ਅੱਖਾਂ ਸਾਮ੍ਹਣੇ ਨਾ ਲਿਆ ਸਕੇ ਤਾਂ ਸੋਹਣੀ ਦਾ ਉਹ ਸਮਾਂ ਯਾਦ ਕਰਨਾ ਚਾਹੀਦਾ ਹੈ ਜਦੋਂ ਘੜਾ ਝਨਾਂ ਵਿੱਚ ਖੁਰਨ ਲੱਗੀ ਸੀ। ਜਿਉਂ ੨ ਘੜਾ ਖੁਰਦਾ ਸੀ ਤਿਉਂ ੨ ਸੋਹਣੀ ਦੇ ਹਿਰਦੇ ਵਿੱਚੋਂ ਵਧੇਰੇ ਚੀਕਾਂ ਨਿਕਲਦੀਆਂ ਸਨ। ਇਨ੍ਹਾਂ ਚੀਕਾਂ ਦੇ ਸੱਲ ਕੌਣ ਸਹਿ ਸਕਦਾ ਹੈ। ਜੇ ਮਹੀਂਵਾਲ ਕੋਲੋਂ ਵੀ ਪੁੱਛਿਆ ਜਾਵੇ ਤਾਂ ਉਹ ਹੋਰ ਕੀ ਜੁਆਬ ਦੇ ਸਕਦਾ ਹੈ ਸਿਵਾਇ ਇਸ ਦੇ ਜੁ ਆਪਣਾ ਛਾਨਣੀ ਵਰਗਾ ਹਿਰਦਾ ਅੱਗੇ ਕਰ ਦੇਵੇ। ਇਸ ਆਵਾਜ਼ ਨੂੰ ਸਣਦੇ ੨ ਜਦ ਅਸੀਂ ਨਾਲੇ ਵੱਲ ਗਏ ਤਾਂ ਪਤਾ ਲੱਗਾ ਜੁ ਇਹ ਚੀਕਾਂ ਤਾਂ ਕਿਸੇ ਉਡਾਰੂ-ਪੰਛੀ ਦੀਆਂ ਹਨ! ਲੈਂਬਰਟ ਸਾਹਿਬ ਬੂਟੇ ਤੇ ਪੰਛੀ ਪਰਖਣ ਵਾਲੇ ਸਨ, ਪਰ ਉਨ੍ਹਾਂ ਨੂੰ ਵੀ ਇਸ ਦੇ ਨਾਮ ਦਾ ਪਤਾ ਨਹੀਂ ਸੀ, ਤੇ ਮੈਂ ਤਾਂ ਪਹਿਲੀ ਹੀ ਵਾਰੀ ਇਹ ਕੁਰਲਾਉਣੀ ਆਵਾਜ਼ ਸੁਣੀਂ ਸੀ। ਜੇ ਸਾਡੇ ਨਾਲ ਕੋਈ ਜ਼ਿਮੀਂਦਾਰ ਹੁੰਦਾ ਅਸੀਂ ਉਸ ਕੋਲੋਂ ਪੁੱਛਦੇ ਜੁ ਇਸ ਅਣੋਖੇ ਪੰਛੀ ਦਾ ਕੀ ਨਾਉਂ ਹੈ। ਪਰ ਉਸ ਵਕਤ ਉੱਚੀਆਂ ਘਾਟੀਆਂ ਉਪਰ ਸਾਡੇ ਨਾਲ ਹੋਰ ਕੋਈਂ ਨਹੀਂ ਸੀ, ਤੇ ਜਿਸ ਵੇਲੇ ਆਦਮੀ ਮਿਲੇ ਪੰਛੀ ਪਿੱਛੇ ਰਹਿ ਗਿਆ ਸੀ। ਕੈਂਪ ਵਿੱਚ ਪਹੁੰਚਕੇ ਪੁੱਛਣ ਪਰ ਸਾਨੂੰ ਪਤਾ ਲੱਗਾ ਜੁ ਇਹ ਚੀਕਾਂ ਮਾਰ ੨ ਕੇ ਰੋਣ ਵਾਲਾ ਪੰਛੀ ਤਾਂ 'ਬਬੀਹਾ' (ਪਪੀਹਾ)[1] ਹੈ। ਹੁਣ ਪੁਸਤਕਾਂ ਅਤੇ ਕਵਿਤਾਵਾਂ ਵਿੱਚ ਤਾਂ

1. ਕਈ ਲੋਕ ਬਬੀਹੇ ਨੂੰ ਬੀਂਡਾ ਹੀ ਸਮਝਦੇ ਹਨ ਜਿਹੜਾ ਸਾਵਣ ਵਿੱਚ ਬੋਲਦਾ ਹੈ ਪਰ ਬੀਂਡਾ ਤਾਂ ਨਿੱਕਾ ਕੀੜਾ ਹੈ ਤੇ ਬਬੀਹਾ ਵੱਡਾ ਜਿੱਡਾ ਪੰਛੀ। ਦੋਹਾਂ ਦੀ ਅਵਾਜ਼ ਵਿੱਚ ਦਿਨ ਰਾਤ ਦਾ ਫ਼ਰਕ ਹੈ!

ਕਈ ਵਾਰੀ ਮੈਂ ਬਬੀਹੇ ਦੀ ਚੀਕ ਪੁਕਾਰ ਪੜ੍ਹੀ ਸੀ, ਪਰ ਪੜ੍ਹਨਾ ਹੋਰ ਗੱਲ ਹੈ ਤੇ ਸੁਣਨਾ ਹੋਰ ਗੱਲ। ਬਬੀਹੇ ਦਾ ਕੁਰਲਾਣਾ ਉਹੋ ਹੀ ਜਾਣਦਾ ਹੈ ਜਿਸਨੇ ਆਪਣੇ ਸ੍ਰਵਣਾਂ ਨਾਲ ਉਸਦੀ ਦਰਦ-ਭਰੀ ਕਹਾਣੀ ਸੁਣੀ ਹੋਵੇ। ਹੋ ਸਕਦਾ ਹੈ ਜੁ ਸਾਨੂੰ ਇਸ ਪੰਛੀ ਦੀ ਅਵਾਜ਼ ਜ਼ਿਆਦਾ ਚੁਭੀ ਹੋਵੇ ਕਿਉਂਕਿ ਸਮਾਂ ਬਸੰਤ ਦਾ ਸੀ ਤੇ ਆਸ-ਪਾਸ ਦੀ ਮੌਲੀ ਹੋਈ ਬਨਸਪਤੀ ਦੇ ਮੁਕਾਬਲੇ ਵਿੱਚ ਇਹ ਵੈਣ ਇਸ ਤਰ੍ਹਾਂ ਚੁਭਦੇ ਸਨ ਜਿਸ ਤਰ੍ਹਾਂ ਅਨੰਦ ਕਾਰਜ ਦੇ ਸਮੇਂ ਕੋਈ ਧਾਹਾਂ ਮਾਰੇ। ਸੱਚਮੁਚ ਇਸ ਦੀ ਚੀਕ ਕਰਦ ਵਾਂਗ ਹਿਰਦੇ ਨੂੰ ਚੀਰਦੀ ਸੀ ਤੇ ਇਉਂ ਜਾਪਦਾ ਸੀ ਜਿਸ ਤਰ੍ਹਾਂ ਕੋਈ ਬਾਵਰਾ ਰੰਗ ਵਿੱਚ ਭੰਗ ਪਾ ਰਿਹਾ ਹੈ ਇਸੇ ਕਰਕੇ ਅੰਗਰੇਜ਼ੀ ਵਿੱਚ ਇਸ ਦਾ ਨਾਉਂ ਪਾਗਲ ਪੰਛੀ (Brain fever bird or Hawk Cuckoo) ਹੈ। ਮੇਰੇ ਦਿਲ ਉਪਰ ਤਾਂ ਇਤਨਾ ਅਸਰ ਉਸ ਪੰਛੀ ਦਾ ਹੋਇਆ ਜੁ ਹੁਣ ਤੋੜੀ ਮੈਂ ਮਰਮਤ ਦੇ ਜੰਗਲਾਂ ਵਿੱਚੋਂ ਜਾਣ ਵੇਲੇ ਤ੍ਰਬਕਦਾ ਹਾਂ ਕਿਉਂਕਿ ਓਹਾ ਹੀ ਨਕਸ਼ਾ ਮੇਰੇ ਦਿਲ ਵਿੱਚ ਫਿਰ ਬੱਝ ਜਾਂਦਾ ਹੈ ਜਿਹੜਾ ਕਈ ਸਾਲ ਪਹਿਲਾਂ ਮੈਂ ਦੇਖਿਆ ਸੀ।

* * * *

ਇਕ ਦਿਨ ਮੈਂ 'ਮਹਲੇ ਪਹਿਲੇ ਦੀ ਮਲਾਰ ਵਾਰ' ਪੜ੍ਹ ਰਿਹਾ ਸਾਂ, ਤਾਂ ਕੀ ਆਇਆ :—

"ਬਬੀਹਾ ਨਾ ਬਿਲਲਾਇ ਨਾ ਤਰਸਾਇ
ਏਹੁ ਮਨੁ ਖਸਮ ਕਾ ਹੁਕਮੁ ਮੰਨਿ।
ਨਾਨਕੁ ਹੁਕਮਿ ਮੰਨਿਐ ਤਿਖ ਉਤਰੈ।
ਚੜੈ ਚਲਗਲਿ ਵੰਨੁ।

(ਸਲੋਕ ਮਹਲਾ ੩)

'ਬਾਬੀਹਾ ਜਲ ਮਹਿ ਤੇਰਾ ਵਾਸੁ ਹੈ, ਜਲ ਹੀ ਮਾਹਿ ਫਿਰਾਹਿ।
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ।
ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ।
ਏਤੈ ਜਲਿ ਵਰਸਦੈ ਤਿਖ ਮਰਹਿ, ਭਾਗ ਤਿਨ੍ਹਾਂ ਕੇ ਨਾਹਿ।
ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨਿ ਵਸਿਆ ਮਨ ਮਾਹਿ।'
ਬਾਬੀਹਾ ਇਵ ਤੇਰੀ ਤਿਖਾ ਨਾ ਉਤਰੈ, ਜੇ ਸਉ ਕਰਹਿ ਪੁਕਾਰ।
ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ।
ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ। (ਮ: ੩)

ਮਲਾਰ ਰਾਗ ਦੀਆਂ ਇਹ ਤੁਕਾਂ ਪੜ੍ਹਕੇ ਪਤਾ ਲੱਗਾ ਜੁ ਨਾਮ ਵਿਹੂਣਾ ਆਦਮੀ ਸੱਚ ਮੁਚ ਬਬੀਹੇ ਵਾਂਙ ਵਿਲਲਾਂਦਾ ਤੇ ਕੁਰਲਾਉਂਦਾ ਹੈ। ਬਬੀਹੇ ਬਾਬਤ ਪ੍ਰਸਿੱਧ ਹੈ ਜੁ ਛੱਪੜਾਂ ਬਲਕਿ ਵੱਡੇ ਵੱਡੇ ਦਰਿਆਵਾਂ ਵਿੱਚੋਂ ਵੀ ਪਾਣੀ ਨਹੀਂ ਪੀਂਦਾ, ਕਿਉਂਕਿ ਇਸ ਦਾ

ਪਿਆਰ ਮੀਂਹ ਦੀਆਂ ਬੂੰਦਾਂ ਲਈ ਪ੍ਰਿਉ ਪ੍ਰਿਉ ਦੀ ਪੁਕਾਰ ਕਰਦਾ ਰਹਿੰਦਾ ਹੈ। ਇਹ ਕੂਕ ਪੁਕਾਰ ਸਚ ਮੁਚ ਉਸ ਸਿਕਦੇ ਮਨੁੱਖ ਨਾਲ ਮਿਲਦੀ ਹੈ ਜਿਹੜਾ ਅਪਣੇ ਪਤੀ—ਪਰਮਾਤਮਾ ਤੋਂ ਛੁੱਟ ਹਾਲੋਂ ਬੇਹਾਲ ਹੋਇਆ ਹੋਇਆ ਹੋਵੇ। ਚਕੋਰ ਦੀ ਪ੍ਰੀਤ ਚੰਨ ਨਾਲ ਹੈ, ਪਰ ਇਤਨੀ ਨਹੀਂ ਜਿਤਨੀ ਬਬੀਹੇ ਦੀ ਬੱਦਲਾਂ ਨਾਲ ਹੈ, ਕਿਉਂਕਿ ਚਕੋਰ ਤਾਂ ਚਹਿ-ਚਹਿ ਕਰਕੇ ਸਿਰਫ ਗਾਉਂਦਾ ਰਹਿੰਦਾ ਹੈ ਪਰ ਬਬੀਹੇ ਦੀ ਜਿੰਦੜੀ ਤਾਂ ਡੁਲ੍ਹ ਡੁਲ੍ਹ ਬਾਹਰ ਨਿਕਲਦੀ ਹੈ। ਭਾਈ ਗੁਰਦਾਸ ਜੀ ਨੇ ਸੱਚੀ ਪ੍ਰੀਤ ਦੀਆਂ ਕਈ ਮਿਸਾਲਾਂ (ਉਦਾਹਰਨਾਂ) ਦਿੱਤੀਆਂ ਹਨ। ਜਿੱਦਾਂ :

ਲੈਲਾ ਮਜਨੂ ਆਸ਼ਕੀ ਚਹੁ ਚੱਕੀਂ ਜਾਤੀ।'

ਤੇ ਇਸੇ ਤਰ੍ਹਾਂ ਸੱਸੀ-ਪੁਨੂੰ, ਸੋਹਣੀ-ਮਹੀਂਵਾਲ, ਹੀਰ-ਰਾਂਝਾ, ਭਵਰਾ ਫੁੱਲ, ਮਿਰਗ-ਨਾਦ ਦੀਵਾ-ਪਤੰਗ, ਚੰਦ-ਚਕੋਰ, ਚਕਵੀ-ਸੂਰਜ, ਜਲ-ਕੰਵਲ, ਬੱਦਲ-ਮੋਰ ਨਾਦ-ਭਤਾਰ ਆਦਿ। ਪਰ ਮੈਨੂੰ ਤਾਂ ਮੁੜ ੨ ਬਬੀਹੇ ਦੇ ਬੱਦਲਾਂ ਦੀ ਪ੍ਰੀਤੀ ਤੇ ਵੈਰਾਗ ਦੇ ਵੈਣ ਹੀ ਯਾਦ ਆਉਂਦੇ ਹਨ, ਉਹ ਸੁਣ ਕੇ ਉਸ ਦਾ ਛਾਨਣੀ ਵਰਗਾ ਹਿਰਦਾ ਅੱਖਾਂ ਦੇ ਸਾਹਮਣੇ ਆ ਦੀਸੑਾਂ ਹੈ। ਇਸ ਤੋਂ ਉੱਚੀ ਤੇ ਸੁੱਚੀ ਮਿਸਾਲ ਘੱਟ ਹੀ ਕੋਈ ਹੋਰ ਹੋਵੇਗੀ। ਇਸੇ ਕਰਕੇ ਦਰਬਾਰ ਸਾਹਿੱਬ ਵਿੱਚ ਇਹੋ ਹੀ ਜ਼ਿਆਦਾ ਵਰਤੀ ਗਈ ਹੈ। ਨਾਲੇ ਨਿਜ ਦਾ ਤਜਰਬਾ ਵੀ ਇਹੋ ਹੀ ਦਸਦਾ ਹੈ ਕਿ ਜਿਸ ਤਰ੍ਹਾਂ ਬਬੀਹਾ ਘਨਹਰ-ਬੂੰਦ ਵਾਸਤੇ ਵਿਲਲਾਂਦਾ ਹੈ ਇਸੇ ਤਰ੍ਹਾਂ ਇਹ ਜੀਅ ਅੰਮ੍ਰਿਤ ਲਈ ਸਿਕਦਾ ਤੇ ਤਰਸਦਾ ਹੈ। ਬਬੀਹੇ ਦੀ ਸ਼ਾਂਤੀ ਤਦ ਤੋੜੀ ਨਹੀਂ ਹੁੰਦੀ ਜਦ ਤੋੜੀ ਮੇਘ ਦੀ ਬੂੰਦ ਨਾ ਪੀਏ। ਇਸੇ ਤਰ੍ਹਾਂ ਗੁਰ-ਸਿੱਖਾਂ ਦੀ ਤ੍ਰਿਪਤੀ ਨਹੀਂ ਹੁੰਦੀ ਜਦ ਤੋੜੀ ਨਾਮ ਦੀ ਅਦਭੁਤ ਬਰਖਾ ਨਾ ਵਸੇ। ਅੱਗੇ ਜਾਕੇ ਗੁਰੂ ਮਹਾਰਾਜ ਦਸਦੇ ਹਨ :—

"ਇਹੁ ਬਾਬੀਹਾ[1] ਪਸੂ ਹੈ ਇਸਨੋ ਬੂਝਣੁ ਨਾਹਿ।
ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ।
ਨਾਨਕ ਗੁਰਮੁਖਿ ਜਿਨਿ ਪੀਆ ਤਿਨਿ ਬਹੁੜੀ ਨ ਲਾਗੀ ਆਇ।"
(ਸਲੋਕ ਮ: ੩ ਵਾਰ ਮਲਾਰ)

"ਬਾਬੀਹਾ ਜਿਸਨੋ ਤੂੰ ਪੂਕਾਰਦਾ ਜਿਸਨੋ ਲੋਚੈ ਸਭੁ ਕੋਈ।
ਆਪਣੀ ਕਿਰਪਾ ਕਰਿਕੈ ਵਸਿਸੀ ਵਣ ਤ੍ਰਿਣੁ ਹਰਿਆ ਹੋਇ।
ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ।
ਬਹਦਿਆ ਉਠਦਿਆ ਨਿਤ ਧਿਆਇਐ ਸਦਾ ਸਦਾ ਸੁਖ ਹੋਇ।
ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ।"

ਇਸ ਤੋਂ ਸਪਸ਼ਟ ਹੈ ਜੁ ਗੁਰ-ਸਿੱਖਾਂ ਦੀ ਲੋਚ ਪੂਰੀ ਕਰਨ ਵਾਲੀ ਬੱਸ ਇੱਕੋ ਹੀ ਵਸਤੂ ਹੈ—'ਨਾਮ'। ਨਾਲ ਹੀ ਇਹ ਦੱਸਿਆ ਗਿਆ ਹੈ ਕਿ ਨਾਮ ਦਾ ਸੋਮਾ ਤਾਂ

੧. ਬਬੀਹਾ=ਨਾਮ-ਵਿਹੂਣਾ ਪੁਰਸ਼, ਅਗਿਆਨ ਅਵਸਥਾ।

ਸਦਾ ਹੀ ਵਗਦਾ ਹੈ ਪਰ ਜਦ ਵਾਹਿਗੁਰੂ ਦੀ ਮਿਹਰ ਹੋਵੇ ਤਦ 'ਗੁਰ-ਪ੍ਰਸਾਦੀ' 'ਨਾਮ' ਦੀ ਪ੍ਰਾਪਤੀ ਹੁੰਦੀ ਹੈ। ਪਰ ਵੱਡੀ ਸਮਝਣ ਵਾਲੀ ਗੱਲ ਇਹ ਹੈ ਜੁ 'ਨਾਮ' ਕੀ ਵਸਤੂ ਹੈ। ਬਸ ਇਹੋ ਹੀ ਭੇਦ ਹੈ, ਇਹ ਹੀ ਬੱਜਰ-ਕਪਾਟ ਹੈ ਜਿਹੜਾ ਸਾਡੇ ਹਿਰਦੇ ਉਪਰ ਆਇਆ ਹੋਇਆ ਹੈ। ਇਹੋ ਹੀ ਅਮੋਲਕ ਪਰ ਗੁਪਤ ਖਜ਼ਾਨਾ ਹੈ ਜੋ ਢੂੰਡਣਾ ਹੈ। ਜੇ ਕਲਮ ਵਿੱਚ ਜ਼ੋਰ ਹੁੰਦਾ ਤਾਂ ਲਿਖਦੀ ਜੁ 'ਨਾਮ' ਕੀ ਹੈ, ਜੇ ਹੱਥ ਵਿੱਚ ਤ੍ਰਾਣ ਹੁੰਦਾ ਤਾਂ ਉੱਕਰਦਾ ਜੁ 'ਨਾਮ' ਕੀ ਹੈ, ਜੀਭਾ ਵਿੱਚ ਜ਼ੋਰ ਹੁੰਦਾ ਤਾਂ ਦੱਸਦੀ ਜੁ 'ਨਾਮ' ਕੀ ਹੈ, ਪਰ ਹੱਥ, ਕਲਮ, ਕਾਗਤ ਤਾਂ ਸਭੇ ਨਿਰ-ਸ਼ਕਤ ਹਨ—

'ਕਾਗਦਿ ਕਲਮ ਨ ਲਿਖਣਹਾਰੁ। ਮੰਨੇ ਕਾ ਬਹਿ ਕਰਨਿ ਵੀਚਾਰੁ।
[1]ਐਸਾ ਨਾਮੁ ਨਿਰੰਜਨੁ ਹੋਇ। ਜੇ ਕੋ ਮੰਨਿ ਜਾਣੈ ਮਨਿ ਕੋਇ।'
(ਜਪੁਜੀ

ਹਾਂ ਜੀ ਹੱਥ, ਕਲਮ ਤੇ ਕਾਗਤ ਤਾਂ ਸਭ ਅੰਤਕੀ ਚੀਜ਼ਾਂ ਹਨ, ਪਾਰ ਵਾਲੀਆਂ ਸ਼ੈਆਂ ਹਨ, ਮਾਇਆ ਰੂਪ ਹਨ, ਅੰਜਨ ਹਨ। ਪਰ ਨਾਮ ਤਾਂ [2]ਨਿਰੰਜਨ ਹੈ, ਅੰਤ ਵਾਲਾ ਨਹੀਂ, ਬਿਅੰਤ ਹੈ, ਆਰ ਪਾਰ ਵਾਲਾ ਨਹੀਂ ਅਪਰੰਪਰ ਹੈ ਗਮਤਾ ਵਿਚ ਨਹੀਂ, ਅਗਮ ਹੈ, ਲਖਤਾ ਵਿੱਚ ਨਹੀਂ, ਅਲਖ ਹੈ। 'ਨਾਮ ਕੀ ਹੈ ?' ਬਸ ਇਹੋ ਘੁੰਡੀ ਹੈ , ਬਿਖਮ ਗਾਂਠ' (Sphinx-riddle) ਹੈ ਜਿਹੜੀ ਹਰ ਇੱਕ ਗੁਰਸਿੱਖ ਨੇ ਆਪਣੇ ਵਾਸਤੇ ਆਪ ਖੋਲ੍ਹਣੀ ਹੈ। 'ਨਾਮ' ਊਚ ਤੋਂ ਊਚਾ, ਮੂਚ ਤੋਂ ਮੂਚਾ ਪਦਾਰਥ ਹੈ, ਹਾਂ ਜੀ, ਨਾਮ ਅੰਮ੍ਰਿਤ ਹੈ ਜਿਸ ਨੂੰ ਸੁਰ, ਨਰ ਮੁਨਿ ਜਨ ਖੋਜਦੇ ਹਨ। ਇਹ ਨਾਉਂ ਹੈ ਜੋ ਲਿਖਣ ਬੋਲਣ ਵਿੱਚ ਨਹੀਂ ਆਉਂਦਾ (The Word that is no Word)।

[3]ਐਸੋ ਰੇ ਹਰਿ ਰਸੁ ਮੀਠਾ। ਗੁਰਮੁਖਿ ਕਿਨੈ ਵਿਰਲੈ ਡੀਠਾ ॥੧॥ ਰਹਾਉ ॥
ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ। ਪੀਵਤ ਅਮਰ ਭਏ ਨਿਹਕਾਮ ॥
ਤਨੁ ਮਨੁ ਸੀਤਲੁ ਅਗਨਿ ਨਿਵਾਰੀ। ਅਨਦ ਰੂਪ ਪ੍ਰਗਟੇ ਸੰਸਾਰੀ ॥੨॥
ਕਿਆ ਦੇਵਉ ਜਾ ਸਭੁ ਕਿਛੁ ਤੇਰਾ। ਸਦ ਬਲਿਹਾਰਿ ਜਾਉ ਲਖ ਬੇਰਾ ॥
ਤਨੁ ਮਨੁ ਜੀਉ ਪਿੰਡੁ ਦੇ ਸਾਜਿਆ। ਗੁਰ ਕਿਰਪਾ ਤੇ ਨੀਚੁ ਨਿਵਾਜਿਆ ॥
ਖੋਲਿ ਕਿਵਾਰਾ ਮਹਲਿ ਬੁਲਾਇਆ। ਜੈਸਾ ਸਾ ਤੈਸਾ ਦਿਖਲਾਇਆ ॥
ਕਹੁ ਨਾਨਕ ਸਭੁ ਪੜਦਾ ਤੂਟਾ। ਹਉ ਤੇਰਾ ਤੂ ਮੈ ਮਨਿ ਵੂਠਾ ॥
[ਰਾਮਕਲੀ ਮ: ੫]

੧. ਐਸਾ ਦਾ ਭਾਵ ਹੈ ਜੁ ਅਜਿਹੀ ਅਕਹਿ ਵਸਤੂ ਨਾਮ ਹੈ; ਜੋ ਜਿਹਵਾ ਨਾਲ ਨਹੀਂ ਅੰਦਰੋਂ ਮਨ ਨਾਲ ਪ੍ਰਤੀਤ ਹੁੰਦੀ ਹੈ। ੨. ਅੰਜਨ=ਕਾਲਖ, ਸੁਰਮਾਂ, ਮਾਇਆ। ਨਿਰੰਜਨ=ਨਿਰ+ਅੰਜਨ=ਮਾਇਆ ਤੋਂ ਰਹਿਤ।
੩. ਅਜਿਹਾ ਜੁ ਲਿਖਣ ਵਿਚ ਨਹੀਂ ਆ ਸਕਦਾ ਪਰ ਅਨੁਭਵ ਹੁੰਦਾ ਹੈ।

ਇਸ 'ਨਾਮ' ਦਾ ਮੁੱਲ ਕੀ ਹੈ ? ਅਮੋਲ ! ਇਸਦੇ ਬਦਲੇ ਕੀ ਦੇਣਾ ਹੋਇਆ ਜਾਂ ਸਭੁ ਕਿਛੁ ਤੇਰਾ' ਹੀ ਹੈ । ਇਸ ਨੂੰ ਬਾਹਰ ਕਿੱਥੇ ਢੂੰਡਣਾ ਹੋਇਆ ਜਦ ਵਥੁ ਘਰ ਹੀ ਹੋਵੇ ! ਅੰਦਰ ਤਾਂ ਹੈ ਪਰ ਫਿਰ ਵੀ ਇਸ ਦੀ ਖੋਜ ਜ਼ਰੂਰੀ ਹੈ ਕਿਉਂਕਿ ਜਦ ਤੋੜੀ ਹਿਰਦੇ ਦਾ ਬੱਜਰ ਕਪਾਟ ਨਾ ਖੁੱਲ੍ਹੇ ਤਦ ਤੋੜੀ ਨਿਜ ਮਹਲ' ਵਿੱਚ ਜਾਣ ਦੀ ਆਗਿਆ ਨਹੀਂ । ਸੋ ਇਸ ਕਰਕੇ ਮੁੜ ਇਹੋ ਹੀ ਸੁਆਲ ਕਰਨਾ ਪੈਂਦਾ ਹੈ ਜੁ ਨਾਮ ਕੀ ਹੈ ।

ਇਸ ਸੂਖਮ ਪ੍ਰਸ਼ਨ ਦਾ ਉੱਤਰ ਕਈ ਜਗ੍ਹਾਂ ਢੂੰਡਿਆ ਪਰ ਖੋਲ੍ਹਕੇ ਵਰਨਣ ਸਿਰਫ਼ ਇੱਕੋ ਹੀ ਜਗ੍ਹਾ ਮਿਲਿਆ । ਮੋਟਾ ਭਾਵ ਇਕ ਹੈ ਜੁ ਭਾਵੇਂ 'ਨਾਮ' ਦੀ ਮਹਿਮਾਂ ਤਾਂ ਤੁਕ ਤੁਕ ਵਿੱਚ ਲਿਖੀ ਪਈ ਹੈ ਪਰ ਥੋੜੀਆਂ ਅਜਿਹੀਆਂ ਸਾਖੀਆਂ ਹਨ ਜਿਨ੍ਹਾਂ ਵਿਚ 'ਨਾਮ' ਉਪਰ ਮੂੰਹ-ਦੁਮੂੰਹੀ ਗੱਲਾਂ ਹੋਈਆਂ ਹੋਣ । ਇਹ ਸਾਖੀ ਮੀਆਂ ਮਿੱਠੇ ਦੀ ਹੈ ਜਿਸ ਦਾ ਵਰ-ਣਨ ਸਭੇ ਜਨਮ-ਸਾਖੀਆਂ ਵਿੱਚ ਆਇਆ ਹੈ । ਇਸ ਦਾ ਸੰਖੇਪ ਹਾਲ ਇਉਂ ਹੈ ਕਿ ਗੁਰੂ ਨਾਨਕ ਜੀ ਮਹਾਰਾਜ ਜਦ ਸਿਆਲਕੋਟ ਵਿੱਚ ਆਪਣਾ ਕੰਮ ਮੁਕਾ ਦੱਖਣ ਵਾਲੀ ਫੇਰੀ ਨੂੰ ਤੁਰੇ ਤਾਂ ਮਿੱਠਨਕੋਟ ਵਿੱਚ ਜਾ ਪੁੱਜੇ । ਇਹ ਸ਼ਹਿਰ ਅੱਜ ਕਲ੍ਹ ਡੇਹਰਾ ਗਾਜ਼ੀ ਖਾਂ ਦੇ ਜ਼ਿਲੇ ਵਿੱਚ ਹੈ ਅਤੇ ਜਿਹਾ ਕਿ ਨਾਮ ਤੋਂ ਸਪਸ਼ਟ ਹੈ ਇਸ ਪਿੰਡ ਦਾ ਨਾਉਂ ਮੁਸਲ-ਮਾਨ 'ਮੀਆਂ ਮਿੱਠਾ' ਜੀ ਤੋਂ ਪਿਆ । ਗੁਰੂ ਜੀ ਨੇ ਜਾਕੇ ਸ਼ਹਿਰ ਦੇ ਇੱਕ ਬਾਗ ਵਿੱਚ ਡੇਰਾ ਲਾਇਆ । ਮੀਆਂ ਮਿੱਠੇ ਨੇ ਗੁਰੂ ਨਾਨਕ ਜੀ ਮਹਾਰਾਜ ਦੀ ਵਡਿਆਈ ਤੇ ਪਰੀਪੂਰਨਤਾ ਬਾਬਤ ਬਹੁਤ ਕੁਝ ਸੁਣਿਆ ਹੋਇਆ ਸੀ । ਭਾਵੇਂ ਉਨ੍ਹਾਂ ਦੇ ਆਉਣ ਤੇ ਦਿਲੋਂ ਉਹ ਖੁਸ਼ ਤਾਂ ਹੋਇਆ ਪਰ ਪੀਰ ਹੋਕੇ ਵੀ ਅਜੇ ਦਿਲ ਵਿੱਚ ਈਰਖਾ ਦੀ ਜੁਆਲਾ ਪ੍ਰਜ੍ਵਲਤ ਸੀ । ਆਪਣੇ ਚਲਿਆਂ ਨੂੰ ਆਖਣ ਲੱਗਾ ਕਿ ਗੁਰੂ ਨਾਨਕ ਚੰਗੇ ਫ਼ਕੀਰ ਹਨ ਪਰ ਜੇਕਰ ਮੈਨੂੰ ਮਿਲਣ ਤਾਂ ਮੈਂ ਉਨ੍ਹਾਂ ਨੂੰ ਇੱਦਾਂ ਨਚੋੜ ਲਵਾਂਗਾ ਜਿਸ ਤਰ੍ਹਾਂ ਨਿਬੂ ਨਚੋੜੀਆ ਹੈ । ਫਿਰ ਆਖਿਆ ਜੁ ਮੈਂ ਉਨ੍ਹਾਂ ਉਪਰੋਂ ਇਸ ਤਰ੍ਹਾਂ ਮਲਾਈ ਉਤਾਰ ਲਵਾਂਗਾ ਜਿਸ ਤਰ੍ਹਾਂ ਦੁਧ ਉਤੋਂ ਉਤਾਰੀਦੀ ਹੈ । ਗੁਰੂ ਮਹਾਰਾਜ ਸਰਬ ਸ਼ਕਤੀਮਾਨ ਸਨ, ਘਟ ਘਟ ਜਾਣਨ ਵਾਲੇ ਸਨ । ਜਦ ਮੀਆਂ ਮਿੱਠੇ ਨਾਲ ਗੱਲ ਬਾਤ ਹੋਈ ਤਾਂ ਗੋਸ਼ਟ 'ਨਬੀ ਯਾ ਰਸੂਲ ਦੀ ਲੋੜ' ਉਪਰ ਚੱਲੀ । ਗੁਰੂ ਮਹਾਰਾਜ ਨੂੰ ਸਲਾਮ ਕਰਕੇ ਮੀਆਂ ਮਿੱਠਾ ਆਖਣ ਲੱਗਾ 'ਹੇ ਨਾਨਕ ! ਜੇ ਨਬੀ ਰਸੂਲ (Prophet) ਨੂੰ ਮੰਨੋ ਤਾਂ ਤੁਸੀਂ ਦਰਗਾਹ ਵਿੱਚ ਕਬੂਲ ਹੋਉਗੇ' ਗੁਰੂ ਮਹਾਰਾਜ ਨੇ ਆਖਿਆ, 'ਮੀਆਂ ਮਿੱਠਿਆ ! ਵਾਹਿਗੁਰੂ ਦੇ ਦਰਬਾਰ ਵਿੱਚ ਤਾਂ ਕਰੋੜਾਂ ਰਸੂਲ ਤੇ ਪੈਗੰਬਰ ਹਨ, ਜੇ ਨੀਯਤ ਰਾਸ ਕਰੇਂ, ਤਾਂ ਹੀ ਰੱਬ ਨਾਲ ਵਸਲ (ਮੇਲ) ਹੁੰਦਾ ਹੈ ।' ਤਾਂ ਮੀਏਂ ਮਿੱਠੇ ਨੇ ਆਖਿਆ,'ਬਿਨੁ ਤੇਲ ਦੀਵਾ ਕਿਉਂ ਜਲੈ ?' ਇਸ ਦਾ ਭਾਵ ਇਹ ਸੀ ਕਿ ਜਦ ਤੋੜੀ ਪੈਗੰਬਰ ਦਾ ਦਿੱਤਾ ਹੋਇਆ ਭਗਤੀ ਵਾਲਾ ਤੇਲ ਹਿਰਦੇ ਵਿੱਚ ਨਾ ਹੋਵੇ, ਦੀਵਾ ਕਿਸ ਤਰ੍ਹਾਂ ਜਲੇਗਾ ? ਗੁਰੂ ਜੀ ਨੇ ਉੱਤਰ ਦਿੱਤਾ ਜੁ 'ਇਹ ਦਾਤ ਕਿਸੇ ਮਨੁੱਖ ਦੇ ਦਿੱਤਿਆਂ ਨਹੀ ਲੱਭਦੀ, ਇਹ ਤਾਂ ਕਮਾਈ ਕਰਨ ਪਰ ਧੁਰੋਂ ਬਖਸ਼ਿਸ਼ ਹੁੰਦੀ ਹੈ, ਪਰਮਾਤਮਾ ਦਾ ਭੈ ਮਨ ਵਿੱਚ ਵਸਾਣ ਨਾਲ ਤੇ ਸੱਚ ਨਾਲ ਪੱਕਾ ਸੰਬੰਧ ਜੋੜਨ ਨਾਲ ਮਿਲਦੀ ਹੈ ।

'ਪੋਥੀ ਪੁਰਾਣ ਕਮਾਈਐ। ਭਉ ਵਟੀ ਇਤੁ ਤਨਿ ਪਾਈਐ।
ਸਚੁ ਬੂਝਣੁ ਆਣਿ ਜਲਾਈਐ ॥੧॥ ਇਹੁ ਤੇਲੁ ਦੀਵਾ ਇਉ ਜਲੈ ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥ ੧ ॥ ਰਹਾਉ ॥
(ਸ੍ਰੀ ਰਾਗੁ ਮਹਲਾ ੧ ॥ ਘਰ ੫ ॥

ਇਸ ਦੇ ਪਿੱਛੋਂ ਚਰਚਾ 'ਨਾਮ' ਦਾ ਚੱਲਿਆ ਤੇ ਗੁਰੂ ਜੀ ਮਹਾਰਾਜ ਨੇ ਲਲਕਾਰ ਕੇ ਆਖਿਆ, "ਮੀਆਂ ਮਿੱਠਾ! ਸੱਚੇ 'ਨਾਮ' ਬਿਨਾਂ ਮਨੁੱਖ ਬੰਧਨਾਂ ਵਿੱਚ ਪੈਂਦਾ ਹੈ, ਤੇ 'ਨਾਮ' ਬਿਨਾ ਉਸ ਦਾ ਛੁਟਕਾਰਾ ਨਹੀਂ।"

'ਨਾਮ' ਦੀ ਚਰਚਾ ਢੇਰ ਚਿਰ ਹੁੰਦੀ ਰਹੀ ਤੇ ਇਹ ਸੁਣ ਕੇ ਮੀਆਂ ਮਿੱਠੇ ਨੇ ਕਿਹਾ, 'ਤੁਸੀਂ ਜੋ ਨਾਮ ਦਾ ਇਨੀ ਸਿਫਤ ਕਰਦੇ ਹ, ਦੱਸੋ 'ਨਾਮ' ਕੀ ਹੈ ?' ਗੁਰੂ ਜੀ ਨੇ ਉੱਤਰ ਦਿੱਤਾ, 'ਮੀਆਂ ਮਿੱਠਿਆ, 'ਉਸ 'ਨਾਮ' ਦੀ ਕੀਮਤ ਕਦੇ ਕਿਨ ਪਾਈ ਹੈ ?' ਮੀਆਂ ਮਿੱਠੇ ਨੇ ਬੇਨਤੀ ਕੀਤੀ ਕਿ 'ਮੇਹਰ ਕਰੋ, ਮੈਨੂੰ ਖੈਰ ਬੰਦਗੀ ਦਾ ਪਾਓ ਤੇ ਸਮਝਾਓ।' ਗੁਰੂ ਮਹਾਰਾਜ ਨੇ ਆਖਿਆ, 'ਇਹ ਸਮਝਣ ਦੀ ਗੱਲ ਨਹੀਂ, ਅਨੁਭਵ ਕਰਨ ਦੀ ਗੱਲ ਹੈ।' ਮੀਆਂ ਮਿੱਠੇ ਨੇ ਹੱਥ ਜੋੜ ਕੇ ਅਰਜ਼ ਕੀਤੀ, 'ਮਹਾਰਾਜ! ਜਿੱਦਾਂ ਹੋ ਸਕੇ ਮੈਨੂੰ ਇਹ ਗੁਪਤ ਵਸਤੂ ਦੱਸੋ।' ਤਦ ਬਾਬੇ ਨੇ ਆਖਿਆ, 'ਮੀਆਂ ਮਿੱਠਿਆ! ਕੰਨ ਧਰ ਕੇ ਸੁਣ। ਤੈਨੂੰ ਕੁਝ ਸੁਣੀਂਦਾ ਹੈ ?' ਮੀਆਂ ਮਿੱਠੇ ਨੇ ਆਖਿਆ, 'ਜੀ ਨਹੀਂ। ਤਾਂ ਬਾਬੇ ਨੇ ਮੀਆਂ ਮਿੱਠੇ ਦੀ ਬਾਂਹ ਪਕੜੀ, ਉਸ ਨੂੰ ਇਕ ਪਾਸੇ ਲੈ ਗਏ, ਤੇ ਆਤਮ-ਦ੍ਰਿਸ਼ਟੀ ਦੀ ਦਾਮਨਿਕ ਜੁਆਲਾ ਉਸ ਉਪਰ ਸੁੱਟ ਕੇ ਪੁੱਛਣ ਲੱਗੇ 'ਮੀਆਂ ਮਿੱਠਿਆ! ਹੁਣ ਤੈਨੂੰ ਕੁਝ ਸੁਣਾਈ ਦੇਂਦਾ ਹੈ ?' ਮੀਆਂ ਮਿੱਠਾ ਉਸ ਵੇਲੇ ਮੀਆਂ ਮਿੱਠਾ ਨਹੀਂ ਸੀ, ਉਹ ਤਾਂ ਗੁਰੂ ਦਾ ਪੱਠਾ (ਪੁੱਤਰ) ਸਿੱਖ ਬਣ ਚੁੱਕਾ ਸੀ। ਚਰਨ-ਕਮਲਾਂ ਤੇ ਢਹਿ ਪਿਆ ਤੇ ਅੱਖ ਦੇ ਇਕ ਫ਼ੋਰ ਵਿਚ ਬੇਅੰਤ ਜੁਗਾਂ ਦੇ ਅਨੰਦ ਭੋਗ ਆਇਆ। ਜਦ ਬਾਬਾ ਜੀ ਨੇ ਪੁੱਛਿਆ 'ਕਿ ਕੁਝ ਸੁਣਾਈ ਦੇਂਦਾ ਹੈ ?' ਤਾਂ ਆਖਣ ਲੱਗਾ, 'ਹੇ ਦੀਨਾਨਾਥ, ਪਤਿਤ-ਉਧਾਰਨ, ਮੈਨੂੰ ਤਾਂ ਇੰਝ ਨਜ਼ਰ ਆਉਂਦਾ ਹੈ ਜੁ ਮੇਰੇ ਰੋਮ ਰੋਮ ਵਿੱਚ ਅਤੁੱਟ-ਲਹਿਰਾਂ ਵਾਹਿਗੁਰੂ ਦੇ ਨਾਮ ਦੀਆਂ ਵਗ ਰਹੀਆਂ ਹਨ, ਤੇ ਅਕਹਿ ਹੀ ਗੀਤ ਗਾਇਨ ਕਰ ਰਹੀਆਂ ਹਨ। ਬੱਸ ਹੁਣ ਨਬੀ ਤੇ ਰਸੂਲ ਦੀ ਕੋਈ ਲੋੜ ਨਹੀਂ, ਹੁਣ ਤਾਂ ਇਹ ਜਿਉੜਾ ਆਪੇ ਹੀ ਨਬੀ ਬਣ ਗਿਆ ਹੈ!' ਨਾਮ ਦੀਆਂ ਅਤੁੱਟ ਲਹਿਰਾਂ ਰੋਮ ਰੋਮ ਵਿੱਚੋਂ! ਹਾਂ ਜੀ, ਨਾਮ ਦੀ ਮਧੁਰ ਤੇ ਭਿੰਨੀ ਭਿੰਨੀ ਝਰਨਾਹਟ ਤਾਣੇ-ਪੇਟੇ ਵਿੱਚੋਂ ਹੀ ਨਹੀਂ, ਅੰਦਰੋ ਬਾਹਰੋਂ, ਸੱਜੇ ਖੱਬੇ ਚਾਰੇ ਪਾਸਿਓਂ !!!

ਗੁਰਮੁਖਿ ਰੋਮ ਰੋਮ ਹਰਿ ਧਿਆਵੈ। (ਸਿੱਧ ਗੋਸਟ ੨੭)
ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ। (ਵਾਰ ਸ ਰੰਗ ਮਹਲਾ ੪)
ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥
ਨਾਨਕ ਜਿਨਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ ਪਾਇਆ।
(ਵਡ: ਮ: ੩ ਅ: ੨)

ਇਹ ਮੀਆਂ ਮਿੱਠੇ ਦੀ ਮਿੱਠੀ ਸਾਖੀ ਮੇਰੇ ਲੂੰ ਲੂੰ ਵਿੱਚ ਵਸ ਗਈ; 'ਨਾਮ' ਦੀ ਸਮਝ ਕੁਝ ਆਉਣ ਲਗ ਪਈ, ਪਰ ਅਜੇ ਦਿੱਲੀ ਦੂਰ ਸੀ।

ਉਨ੍ਹਾਂ ਹੀ ਦਿਨਾਂ ਵਿੱਚ ਮੈਂ ਇਕ ਅਲੌਕਿਕ ਸ਼ਬਦ ਸ੍ਰੀ ਦਰਬਾਰ ਸਾਹਿਬ ਜੀ ਵਿੱਚੋਂ ਪੜ੍ਹਿਆ ਜਿਸ ਵਿੱਚ ਲਿਖਿਆ ਹੋਇਆ ਸੀ ਜੁ ਜੜ੍ਹ ਵਸਤੂਆਂ ਵੀ ਵਾਹਿਗੁਰੂ ਦੇ ਨਾਮ ਨੂੰ ਜਪਦੀਆਂ ਹਨ। ਹਾਂ ਜੀ, 'ਜੜ੍ਹ-ਵਸਤੂ' (Dead things) ਵੀ।

"ਸਿਮਰਹਿ ਧਰਤੀ ਅਰੁ ਆਕਾਸਾ। ਸਿਮਰਹਿ ਚੰਦ ਸੂਰਜ ਗੁਣਤਾਸਾ॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥
ਸਿਮਰਹਿ ਖੰਡ ਦੀਪ ਸਭ ਲੋਆ॥ ਸਿਮਰਹਿ ਪਾਤਾਲ ਪੁਰੀਆ ਸਚੁ ਸੋਆ॥
ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥੨॥
ਸਿਮਰਹਿ ਬ੍ਰਹਮੇ ਬਿਸਨ ਮਹੇਸਾ। ਸਿਮਰਹਿ ਦੇਵਤੇ ਕੋੜ ਤੇਤੀਸਾ ॥
ਸਿਮਰਹਿ ਜਖ੍ਹਿ ਦੈਤ ਸਭ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ ॥੩॥
ਸਿਮਰਹਿ ਪਸੁ ਪਖੀ ਸਭਿ ਭੂਤਾ। ਸਿਮਰਹਿ ਬਨ ਪਰਬਤ ਅਉਧੂਤਾ ॥
ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥੪॥
ਸਿਮਰਹਿ ਥੂਲ ਸੂਖਮ ਸਭਿ ਜੰਤਾ। ਸਿਮਰਹਿ ਸਿਧ ਸਾਧਿਕ ਹਰਿ ਮੰਤਾ॥
ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ ॥੫॥
ਸਿਮਰਹਿ ਨਰ ਨਾਰੀ ਆਸਰਮਾ। ਸਿਮਰਹਿ ਜਾਤਿ ਜੋਤਿ ਸਭਿ ਵਰਨਾ॥
ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥੬॥
ਸਿਮਰਹਿ ਘੜੀ ਮੂਰਤ ਪਲ ਨਿਮਖਾ। ਸਿਮਰਹਿ ਕਾਲੁ ਅਕਾਲੁ ਸੁਚਿ ਸੋਚਾ॥
ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥੭॥
ਕਰਨ ਕਰਾਵਨਹਾਰ ਸੁਆਮੀ। ਸਗਲ ਘਟਾ ਕੇ ਅੰਤਰਜਾਮੀ ॥
ਕਰ ਕਿਰਪਾ ਜਿਸੁ ਭਗਤੀ ਲਾਵਹੁ ਜਨਮ ਪਦਾਰਥ ਸੋ ਜਿਨਾਂ ॥੮॥

(ਮਾਰੂ ਸੋਲਹੇ ਮਹਲਾ ੫)

ਇਹ ਗੱਲ ਬੜੀ ਅਚੰਭਾ ਸੀ, ਕਿਉਂਕਿ ਸਾਇੰਸ (Scienee) ਤਾਂ ਇਹ ਆਖਦੀ ਸੀ ਜੁ ਜੜ੍ਹ ਵਸਤੂ ਮੁਰਦਾ ਚੀਜ਼ ਦਾ ਨਾਓਂ ਹੈ, ਤੇ ਜੀਭ ਯਾ ਚੇਤਨਤਾ ਦੇ ਬਗ਼ੈਰ ਕੌਣ ਸਿਮਰਨ ਕਰ ਸਕਦਾ ਹੈ, ਪਰ ਗੁਰੂ ਮਹਾਰਾਜ ਦਾ ਹੁਕਮ ਅਟੱਲ ਸੀ। ਇਸ ਰੱਬੀ ਫੁਰਮਾਨ ਵਿੱਚ ਤਾਂ ਖੋਲ੍ਹਕੇ ਦੱਸਿਆ ਸੀ ਜੁ ਗੁਪਤ ਪ੍ਰਗਟ ਸਭੇ ਚੀਜ਼ਾਂ, ਖਾਣੀ ਬਾਣੀ, ਧਰਤੀ-ਅਕਾਸ਼; ਪਸ਼ੂ ਪੰਖੀ, ਬਨ-ਪਰਬਤ ਅਥੱਕ ਸਿਮਰਨ ਕਰਦੇ ਹਨ। ਰਾਤ ਦਿਨ, ਨਿਮਖ ਨਿਮਖ ਉਸ ਅਵਸਥਾ ਵਿੱਚ ਦਿਲੋਂ ਡੂੰਘੇ ਸੁਆਲ ਉਠਦੇ ਸਨ। ਉਹ ਕੀ ?

(ੳ) ਜੇ ਜੜ੍ਹ ਚੀਜ਼ਾਂ ਵੀ ਸਿਮਰਨ ਕਰਦੀਆਂ ਹਨ ਤਾਂ ਜਿਹਵਾ ਬਗ਼ੈਰ ਕਿਸ ਤਰ੍ਹਾਂ ਕਰਦੀਆਂ ਹਨ ?

(ਅ) ਜੇ ਸਚ ਮੁਚ ਇਹ ਧੁਨੀ ਲਗਾਤਾਰ ਰਾਤ ਦਿਨ ਹੋ ਰਹੀ ਹੈ ਤਾਂ ਇਸ ਨੂੰ ਸੁਣਨਾ ਕਿਆ ਰਸ ਭਰਿਆ ਅਤੇ ਵਿਸਮਾਦਿਕ ਹੋਵੇਗਾ। ਅੱਜ ਕਲ ਬੇਤਾਰ ਬਰਕੀ

(Broadcasting) ਨਾਲ ਅਸੀਂ ਗਾਣ ਇਧਰ ਉਧਰ ਦੇ ਨਾਲੇ ਸਮੁੰਦਰੋਂ ਪਾਰ ਦੇ ਸੁਣਦੇ ਹਾਂ। ਇਨ੍ਹਾਂ ਰਾਗਾਂ ਤੇ ਰਾਗਨੀਆਂ ਵਿੱਚ ਕਈ ਤੋਟੇ ਆਉਂਦੇ ਹਨ। ਪਰ ਜਿਸ ਰਾਗ ਨੂੰ ਗੁਰੂ-ਸਿੱਖ ਢੂੰਡਣ ਜਾਂਦੇ ਹਨ ਉਹ ਤਾਂ ਅਕਾਲਪੁਰਖ ਦੀ ਹਜ਼ੂਰੀ ਵਿੱਚ ਰਾਤ ਦਿਨ ਹੋ ਰਿਹਾ ਹੈ—

ਤਖਤਿ ਸਲਾਮੁ ਹੋਵੈ ਦਿਨੁ ਰਾਤੀ।
ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ।
ਨਾਨਕ ਰਾਮੁ ਜਪਹੁ ਤਰੁ ਤਾਰੀ
ਹਰਿ ਅੰਤ ਸਖਾਈ ਪਾਇਆ।

(ਮਾਰੂ ਮ: ੧)

ਹਾਂ ਜੀ, ਉਸ ਸੱਚੇ ਪਾਤਸ਼ਾਹ ਅੱਗੇ ਕੀਰਤਨ ਤੇ ਸਲਾਮੀ ਰੋਜ਼ ਹਰ ਵੇਲੇ ਹੋ ਰਹੀ ਹੈ–

ਗੁਪਤ ਪ੍ਰਗਟ ਜਾਕਉ ਆਰਾਧਹਿ ਪਉਣ ਪਾਣੀ ਦਿਨਸੁ ਰਾਤਿ ॥
ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ ॥
ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ ॥

(ਆਸਾ ਮ: ੫)

ਹੁਣ ਅੱਗੇ ਉਪਰਲੇ ਦੋਹਾਂ ਪ੍ਰਸ਼ਨਾਂ ਦਾ ਉੱਤਰ ਦੇਣ ਦੀ ਕੋਸ਼ਸ਼ ਕੀਤੀ ਜਾਵੇਗੀ ਤੇ ਫਿਰ ਪੁਰਾਣਕ ਕਥਾ ਕਹਾਣੀਆਂ ਦਾ ਤੱਤ ਸ੍ਰੀ ਦਰਬਾਰ ਸਾਹਿਬ ਵਿੱਚੋਂ ਕੱਢਕੇ ਅੱਗੇ ਟੁਰਿਆ ਜਾਵੇਗਾ।

# ੪.

# ਅੰਮ੍ਰਿਤ-ਮਿਲਾਪ

ਬਬੀਹੇ ਦੀ ਨਿਰਾਲੀ ਤੇ ਦੁੱਖ ਭਰੀ ਹਾਲਤ ਪਿੱਛੇ ਦੱਸੀ ਜਾ ਚੁੱਕੀ ਹੈ। ਬਬੀਹੇ ਦਾ ਹੀ ਦੂਜਾ ਨਾਉਂ 'ਚਾਤ੍ਰਿਕ' ਯਾ 'ਸਾਰੰਗ' ਹੈ ਅਤੇ ਇਸਦੀ ਪ੍ਰੀਤੀ ਉਸ ਸੁਹਾਉਣੀ ਅੰਮ੍ਰਿਤ ਬੂੰਦ ਨਾਲ ਹੈ ਜਿਹੜੀ ਬਾਹਰਲੇ ਸੰਸਾਰੀ ਜਲ ਕੋਲੋਂ ਵੱਖਰੀ ਹੈ। ਅੰਗਰੇਜ਼ੀ ਵਿੱਚ ਇਕ ਕਵਿਤਾ ਹੈ :—

Water water everywhere,
But not a drop to drink.

ਅਰਥਾਤ ਆਰ ਪਾਰ ਚਾਰੇ ਪਾਸੇ ਸਮੁੰਦਰ ਵਿੱਚ ਪਾਣੀ ਹੀ ਪਾਣੀ ਜਾਪਦਾ ਹੈ ਪਰ ਖਾਰਾ ਹੋਣ ਕਰਕੇ ਇਸ ਦੀ ਇੱਕ ਬੂੰਦ ਵੀ ਪੀਣ ਜੋਗੀ ਨਹੀਂ। ਬਸ ਇਹੋ ਹੀ ਹਾਲਤ ਬਬੀਹੇ ਦੀ ਹੈ। ਇਸੇ ਕਰਕੇ ਗੁਰੂ ਅਮਰਦਾਸ ਜੀ ਮਹਾਰਾਜ ਨੇ ਲਿਖਿਆ ਹੈ :—

'ਬੀਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ॥
ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥
ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥
ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ।'

(ਵਾਰ ਮਲ ਰ ਮ: ੧)

ਇਸ ਤੋਂ ਸਾਫ਼ ਜ਼ਾਹਿਰ ਹੈ ਜੁ ਬਬੀਹਾ ਉਸ ਲਿਵ-ਹੀਣ ਪਸ਼ੂ ਦਾ ਨਾਉਂ ਹੈ ਜੋ ਅਗਿਆਨ ਕਰਕੇ 'ਅੰਮ੍ਰਿਤ' ਤੋਂ ਵਾਂਜਿਆ ਹੋਇਆ ਹੈ।

ਬਬੀਹੇ ਦਾ ਕਥਨ ਖਤਮ ਕਰਨ ਅਤੇ 'ਅੰਮ੍ਰਿਤ' ਸਰੋਵਰ ਦ ਵਿਸਥਾਰ ਨਾਲ਼ ਵਰਣਨ ਤੋਂ ਪਹਿਲਾਂ 'ਗਰੁੜ' ਪੰਖੀ ਦਾ ਵੀ ਸੰਖੇਪ ਹਾਲ ਲਿਖਣਾ ਜ਼ਰੂਰੀ ਹੈ, ਕਿਉਂਕਿ ਇਨ੍ਹਾਂ ਦੋਹਾਂ ਪੰਛੀਆਂ ਦੀ ਜੋੜੀ ਹੈ-ਜਿਸ ਤਰ੍ਹਾਂ ਰਾਮ-ਲਛਮਣ ਕੈਰੋ ਪਾਂਡੋ, ਚੰਨ-ਸੂਰਜ ਦੀਆਂ ਜੋੜੀਆਂ ਹਨ ਇਸੇ ਤਰ੍ਹਾਂ ਬਬੀਹੇ ਅਤੇ ਗਰੁੜ ਦੀ ਵੀ ਜੋੜੀ ਹੈ।

ਕੌਣ ਐਸਾ ਪੁਰਸ਼ ਹੈ ਜਿਸ ਨੇ ਗਰੁੜ ਦਾ ਨਾਂਉਂ ਕਿਸੇ ਨਾ ਕਿਸੇ ਕਹਾਣੀ ਵਿੱਚ ਨਾ ਸੁਣਿਆ ਹੋਵੇ ? ਪੰਜਾਬ ਵਿਚ ਤਾਂ ਗਰੜ ਬਾਬਤ ਖਾਸ ਰਿਆਇਤ (ਅਖੌਤ) ਹੈ ਜੁ ਦੁਸਹਿਰੇ ਵਾਲੇ ਦਿਨ ਜੇ ਗਰੁੜ ਦੇ ਦਰਸ਼ਨ ਹੋ ਜਾਣ ਤਾਂ ਸਾਰਾ ਸਾਲ ਰਲਾਂ ਛਲਾਂ ਵਿੱਚ ਗੁਜ਼ਰਦਾ ਹੈ। ਗਰੁੜ ਪੰਛੀਆਂ ਦਾ ਸਿਰਤਾਜ ਤੇ ਮੁਕਟ ਗਿਣਿਆ ਗਿਆ ਹੈ। ਨਿੱਕਿਆਂ ਹੁੰਦਿਆਂ ਮੈਨੂੰ ਕਈਆਂ ਸੰਬੰਧੀਆਂ ਨੇ ਗਰੁੜ ਦੀਆਂ ਕਹਾਣੀਆਂ ਸੁਣਾਈਆਂ ਸਨ ਤੇ ਨਾਲੇ ਗਰੁੜ ਵਿਖਾਇਆ ਵੀ ਸੀ। ਇਸ ਪੰਛੀ ਨੂੰ ਵੇਖ ਕੇ ਜੀ ਬੜਾ ਪਰਸੰਨ ਹੁੰਦਾ ਹੈ। ਇਸ ਦੀ ਨੀਲੀ-ਲਾਲ-ਪੀਲੀ ਬਰਦੀ ਇਉਂ ਜਾਪਦੀ ਹੈ ਜਿਸ ਤਰ੍ਹਾਂ ਰਾਣੀਆਂ ਮਹਾਰਾਣੀਆਂ ਦੇ ਲੱਕ ਕਾਸਣੀ ਕਨਾਵੇਜ਼ ! ਮੈਨੂੰ ਯਾਦ ਹੈ ਜੁ ਛੋਟਿਆਂ ਹੁੰਦਿਆਂ ਦੋ ਇਕ ਵਾਰੀ ਮੈਂ ਗਰੁੜ ਨੂੰ ਦੁਸਹਿਰੇ ਵਾਲੇ ਦਿਨ ਦੇਖਣ ਦੀ ਕੋਸ਼ਸ਼ ਕੀਤੀ ਪਰ ਅਥੱਕ ਕੋਸ਼ਸ਼ ਤੇ ਵੀ ਦਰਸ਼ਨ ਨਾ ਹੋਏ। ਇਹ ਵੀਹ ਪੰਝੀ ਸਾਲ ਦੀ ਗੱਲ ਹੋਵੇਗੀ। ਗਰੁੜ ਨੂੰ ਅਸੀਂ ਨੀਲ ਕੰਠ ਵੀ ਆਖਦੇ ਹਾਂ, ਤੇ ਅੰਗਰੇਜ਼ੀ ਵਿੱਚ Roller ਯਾ Blue jay ਆਖਦੇ ਹਨ। ਇਹ ਪੰਛੀ ਪੰਜਾਬ ਵਿਚ ਤੇ ਸਾਰੇ ਹਿੰਦੁਸਤਾਨ ਵਿੱਚ ਆਮ ਮਿਲਦਾ ਹੈ ਤੇ ਜੇ ਆਦਮੀ ਕੋਸ਼ਸ਼ ਕਰੇ ਤਾਂ ਦੁਸਹਰੇ ਵਾਲੇ ਦਿਨ ਇਸ ਦਾ 'ਦਰਸ਼ਨ' ਕਰਨਾਂ ਕੋਈ ਅਚਰਜ ਗੱਲ ਨਹੀਂ। ਪਰ ਇਤਨੀ ਗੱਲ ਸਾਨੂੰ ਜ਼ਰੂਰ ਚੇਤੇ ਰੱਖਣੀ ਚਾਹੀਦੀ ਹੈ ਜੁ ਗਰੁੜ ਪੰਛੀਆਂ ਦਾ ਸਰਦਾਰ ਗਿਣਿਆਂ ਗਿਆ ਹੈ ਕਿਉਂਕਿ ਇਸ ਗੱਲ ਦਾ ਜੁਆਬ ਅਸਾਂ ਲੱਭਣਾ ਹੈ।

ਜਦ ਅੰਞਾਣ ਅਵਸਥਾ ਲੰਘੀ ਤੇ ਥੋੜੀ ਥੋੜੀ ਸੁਰਤ ਆਈ ਤਾਂ ਧ੍ਰੂਹ ਭਗਤ ਜੀ ਦੀ ਸਾਖੀ ਸੁਣੀ। ਧ੍ਰੂਹ ਪ੍ਰਹਿਲਾਦ ਜੀ ਦੀਆਂ ਕਥਾ ਕਹਾਣੀਆਂ ਹਿੰਦੁਸਤਾਨ ਵਿੱਚ ਬੱਚੇ ਬੱਚੇ ਨੂੰ ਮਾਲੂਮ ਹਨ। ਇਹ ਵਾਰਤਾ ਇਸ ਤਰ੍ਹਾਂ ਪ੍ਰਚਲਤ ਹਨ ਜਿਸ ਤਰ੍ਹਾਂ ਬਾਜ਼ਾਰਾਂ ਵਿੱਚ ਚਾਂਦੀ ਦੇ ਰੁਪੈ ਤੇ ਸੋਨੇ ਦੇ ਪੌਂਡ ਤੇ ਸਚ ਮੁਚ ਇਨ੍ਹਾਂ ਭਗਤਾਂ ਦੀਆਂ ਸਾਖੀਆਂ ਸੋਨਾ ਚਾਂਦੀ ਛੱਡ ਲਾਲ ਮੋਤੀਆਂ ਜਿੱਡੀਆਂ ਕੀਮਤੀ ਹਨ, ਕਿਉਂਕਿ ਇਨ੍ਹਾਂ ਸਾਖੀਆਂ ਨਾਲ ਅੰਞਾਣ ਅਵਸਥਾ ਵਿੱਚ ਸਾਡੇ ਦਿਲ ਉਪਰ ਅਸਰ ਹੁੰਦਾ ਹੈ ਜਿਹੜਾ ਹਲ ਚਲਾਉਣ ਨਾਲ ਜ਼ਮੀਨ ਪੁਰ ਹੁੰਦਾ ਹੈ। ਉਸ ਵਕਤ ਦਾ ਬੀਜ ਬੀਜਿਆ ਹੋਇਆ ਕਿਸੇ ਨਾ ਕਿਸੇ ਵਲੇ ਸਮਾਂ ਪਾ ਕੇ ਜ਼ਰੂਰ ਫੁੱਟਦਾ ਹੈ ਤੇ ਭਾਵੇਂ ਕਿਤਨੀ ਹੀ ਕਲੱਰ ਵਾਲੀ ਜ਼ਮੀਨ ਕਿਉਂ ਨਾ ਹੋਵੇ ਇਨ੍ਹਾਂ ਸਾਖੀਆਂ ਦੇ ਸਿੱਟੇ ਮਤ ਖੇਤੀ ਵਿੱਚ ਜ਼ਰੂਰ ਉਸਰਦੇ ਹਨ। ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਵੀ ਸ੍ਰੀ ਮੁਖ ਤੋਂ ਕਹਿਆ ਹੈ—

'ਧ੍ਰੂ ਕਉ ਮਿਲਿਓ ਹਰਿ ਨਿਸੰਗ।'

ਧ੍ਰੂ ਜੀ ਦੀ ਸਾਖੀ ਬੜੀ ਸੁਆਦਲੀ ਹੈ। ਇਸ ਦਾ ਪੂਰਾ ਲਿਖਣਾ ਜ਼ਰੂਰੀ ਨਹੀਂ ਕਿਉਂਕਿ ਇਹ ਹਰ ਇੱਕ ਦੇ ਕੰਠ ਹੈ ਪਰ ਇਸ ਦਾ ਇਤਨਾ ਵਰਣਨ ਕਰਨਾ ਜ਼ਰੂਰੀ ਹੈ ਕਿ ਜਦ ਧ੍ਰੂ ਮਤਰੇਈ ਮਾਂ, ਤੋਂ ਦੁਖਿਆ ਹੋਇਆ ਰੁਦਨ ਕਰਦਾ ਤੇ ਡਸਕੋਰੇ ਭਰਦਾ ਵਿਆਕੁਲ ਹੋਇਆ ਜੰਗਲ ਵਿੱਚ ਚਲਾ ਗਿਆ ਤਾਂ ਨਾਰਦਮੁਨੀ ਅਤੇ ਸਪਤ ਰਿਸ਼ੀਆਂ ਦੇ ਸਤ-ਸੰਗ ਕਰਕੇ ਵਾਹਿਗੁਰੂ ਦਾ ਨਾਮ ਸਿਮਰਨ ਕਰਨ ਵਿੱਚ ਜੁਟ ਪਿਆ। ਲਿਖਿਆ ਹੈ ਜੁ ਇਸ ਪੰਜ ਸਾਲ ਦੇ ਬਾਲਕ ਨੇ ਦਿਲੋਂ ਮਨੋਂ ਇਤਨੀ ਪ੍ਰੀਤੀ ਨਾਲ

ਪ੍ਰੇਮਾ-ਭਗਤੀ ਕੀਤੀ ਜੁ ਇੰਦਰ, ਕੁਬੇਰ ਆਦਿਕ ਦਵਤ ਵੀ ਦੇਖਕੇ ਹੈਰਾਨ ਹੋ ਗਏ। ਧ੍ਰੂ ਦੀ ਲਿਵ-ਲੀਨਤਾ ਤੋੜਨ ਲਈ ਅਨੇਕਾਂ ਦੇਵੀ ਦੇਵਤਿਆਂ ਨੇ ਕੋਸ਼ਿਸ਼ ਕੀਤੀ ਪਰ ਧ੍ਰੂ ਜੀ ਬੱਸ ਵਾਹਿਗੁਰੂ ਦੇ ਧਿਆਨ ਵਿੱਚ ਹੀ ਮਗਨ ਰਹੇ ਅਤੇ ਇਤਨੇ ਅੰਤਰ-ਧਿਆਨ ਹੋਏ ਜੁ ਇਕ ਪਰਮਾਤਮਾ ਦੇ ਹੋਰ ਕਿਸੇ ਪਾਸੇ ਦੀ ਸਧ ਬੁਧ ਨਾ ਰਹੀ। ਜਦ ਧ੍ਰੂ ਨੇ ਦੀਨ-ਬੰਧੂ ਜੀ ਦੀ ਅਜਿਹੀ ਉਸਤਤ ਕੀਤੀ ਤਾਂ ਭਗਤ-ਵਛਲ ਵਾਸਦੇਵ ਪ੍ਰਸੰਨ ਹੋ ਕੇ ਧ੍ਰੂ ਜੀ ਦੇ ਪਾਸ ਸਾਖਿਆਤ ਆਏ। ਲਿਖਿਆ ਹੈ ਜਦ ਵਾਹਿਗੁਰੂ ਜੀ ਬੈਕੁੰਠ ਤੋਂ ਧ੍ਰੂ ਜੀ ਦੇ ਪਾਸ ਆਏ ਤਾਂ ਅਕਾਸ, ਪਤਾਲ, ਪ੍ਰਿਥਵੀ ਵਿੱਚ ਅਨੰਦ ਦੀ ਝਨਕਾਰ ਹੋਈ ਮਾਨੋ ਸੁਮੇਰ ਪਰਬਤ ਦੀਆਂ ਸਾਰੀਆਂ ਅਪੱਛਰਾਂ ਕੀਰਤਨ ਕਰਨ ਲਈ ਨਾਲ ਟੁਰ ਆਈਆਂ ਹਨ। ਜਦ ਧ੍ਰੂ ਜੀ ਨੇ ਅੱਖਾਂ ਖੋਲ੍ਹਕੇ ਦੇਖਿਆ ਤਾਂ ਕੀ ਨਜ਼ਰ ਆਇਆ ਜੁ ਸ੍ਰੀ ਨਾਰਾਇਣ ਜੀ ਗਰੁੜ ਉਪਰ ਚੜ੍ਹੇ ਹੋਏ ਹਨ ਤੇ ਹੱਥ ਵਿੱਚ 'ਸੰਖ' ਹੈ। ਧ੍ਰੂ ਜੀ ਦੇਖਕੇ ਝੱਟ ਚਰਨ ਕੰਵਲਾਂ ਉਪਰ ਗਿਰ ਪਏ ਤੇ ਅੱਖਾਂ ਵਿੱਚੋਂ ਅਨੰਦ-ਰਸ ਦਾ ਸੋਮਾ ਵੇਗ ਪਿਆ ਭਗਵਾਨ ਵਾਸਦੇਵ ਜੀ ਨੇ ਪ੍ਰਸੰਨ ਹੋ ਕੇ ਆਖਿਆ 'ਹੇ ਧ੍ਰੂ, "ਮੈਂ ਤੇਰੀ ਅਨੰਦ ਭਗਤੀ ਉਪਰ ਅਤੀ ਪ੍ਰਸੰਨ ਹੋਇਆ ਹਾਂ, ਮੈਂ ਤੇਰੇ ਸਾਰੇ ਮਨੋਰਥ ਪੂਰੇ ਕਰਨ ਲਈ ਤਿਯਾਰ ਹਾਂ, ਤਾਂ ਤੇ ਤੂੰ ਕੋਈ ਵਰ ਮੰਗ। ਰਾਜ, ਮਿਲਖ; ਜੋਬਨ- ਜੋ ਤੂੰ ਮੰਗੇਂਗਾ ਤੈਨੂੰ ਮਿਲੇਗਾ।" ਅੱਗੇ ਜਾਕੇ ਲਿਖਿਆ ਹੈ, "ਐਸੋ ਸੁਨ ਕਰ ਧ੍ਰੂ ਭਗਵਾਨ ਕੇ ਵਾਕ ਕੋ, ਪੁਨਾ ਦੋਨੋਂ ਹਾਥ ਜੋੜ ਕਰ ਦੀਨ-ਬੰਧੂ ਜੀ ਕੇ ਚਰਨਾਰਬਿੰਦ ਮੈਂ ਨਿੰਮ੍ਰਤਾ ਸਹਿਤ ਪ੍ਰਾਰਥਨਾ ਕਰਤਾ ਭਇਆ, 'ਹੇ ਦੀਨ-ਨਾਥ, ਜਿਸ ਪਰ ਆਪ ਕ੍ਰਿਪਾਲ ਹੋਤੇ ਹੋ ਤਿਸਕੋ ਸਰਬ ਬਾਤ ਸੁਲਭ ਹੀ ਪ੍ਰਾਪਤ ਹੋਈ ਜਾਤੀ ਹੈ, ਕਾਈ ਦੁਰਲਭ ਨਹੀਂ ਰਹਿਤੀ, ਤਾਂ ਤੇ ਯਦੀ ਆਪ ਮੇਰੇ ਪਰ ਕ੍ਰਿਪਾਲ ਹੁਏ ਹੋ ਤਾਂ ਮੁਝੇ ਇਹੋ ਹੀ ਵਰ ਦਿਓ ਜੁ ਆਪ ਜੀ ਦਾ ਨਾਮ ਮੈਨੂੰ ਕਦਾਚਿਤ ਨਾ ਭੁੱਲੇ। ਸੁਆਸ ਸੁਆਸ ਇਹੋ ਹੀ ਯਾਦ ਆਵੇ।" ਇਹ ਸੁਣਕੇ ਭਗਵਾਨ ਜੀ ਨੇ ਬਚਨ ਕੀਤਾ—"ਪੁੱਤਰ ਐਸਾ ਹੀ ਹੋਗਾ, ਤੂੰ ਮਾਲਾ ਕੇ ਮੇਰ ਵਤ ਸਰਬ ਕਾ ਸਿਰੋਮਨ ਹੂਆ, ਸਰਬ ਦੇਵਤਾ ਤੇਰੀ ਪਰਕਰਮਾ ਕਰੇਂਗੇ, ਤੂੰ ਸਦਾ ਹੀ ਅਟੱਲ ਰਹੇਂਗਾ। "ਇਸ ਕਰਕੇ ਲਿਖਿਆ ਹੈ ਜੁ ਧ੍ਰੂ ਜੀ ਨੂੰ ਅਟੱਲ ਪਦਵੀ ਧ੍ਰੂ—ਤਾਰੇ (Pole Star) ਵਾਲੀ ਮਿਲੀ। ਧ੍ਰੂ ਜੀ ਦੀ ਕਥਾ ਤਾਂ ਸਭ ਨੂੰ ਚੇਤੇ ਹੈ,ਪਰ ਜਿਸ ਗੱਲ ਦਾ ਖਾਸ ਜ਼ਿਕਰ ਉਪਰ ਆਇਆ ਹੈ ਉਹ ਕਦੀ ਕਦੀ ਸਾਨੂੰ ਭੁੱਲ ਜਾਂਦੀ ਹੈ। ਕੀ? ਭਗਵਾਨ ਜੀ ਦਾ ਦਰਸ਼ਨ 'ਗਰੁੜ' ਉਪਰ ਸੁਆਰੀ ਕਰਦਿਆਂ ਹੋਇਆਂ ਹੋਇਆ! ਸ੍ਰੀ ਵਾਸਦੇਵ ਭਗਵਾਨ 'ਗਰੁੜ' ਉਪਰ ਕਿਉਂ ਚੜ੍ਹੇ? ਕਿਸ ਵਾਸਤੇ ਚੜ੍ਹੇ? ਅਤੇ ਚੜ੍ਹੇ ਵੀ ਯਾ ਨਹੀਂ ਵੀ ਚੜ੍ਹੇ? ਇਹ ਤਿੰਨ ਐਸੇ ਸੁਆਲ ਸਨ ਜੇੜ੍ਹੇ ਮੈਨੂੰ ਰੋਜ਼ ਰੋਜ਼ ਤੇ ਮੁੜ ਮੁੜ ਕੇ ਆ ਘੇਰਦੇ ਸਨ। ਪਰ ਇਨ੍ਹਾਂ ਬੁਝਾਰਤਾ ਨੂੰ ਕੌਣ ਬੁੱਝੇ?

ਅਜੇ ਇਹ ਤਾਣਾ ਦਿਲ ਵਿੱਚ ਤਣਨ ਹੀ ਹੁੰਦਾ ਸੀ ਜੁ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਇੱਕ ਸ਼ਬਦ ਸ੍ਰੀ ਨਾਮਦੇਵ ਜੀ ਦਾ ਅੱਖਾਂ ਦੇ ਸਾਮ੍ਹਣਿਓਂ ਗੁਜ਼ਰਿਆ। ਇਹ ਸ਼ਬਦ ਭੈਰਉ ਰਾਗ ਵਿੱਚ ਆਉਂਦਾ ਹੈ ਤੇ ਇਸ ਵਿੱਚ ਨਾਮਦੇਵ ਜੀ ਦੇ ਗਊ ਜਿਵਾਣ ਦਾ

ਜ਼ਿਕਰ ਹੈ। ਇਹ ਵਾਰਤਾ ਮੁਹੰਮਦ-ਬਿਨ-ਤੁਗਲਕ ਬਾਦਸ਼ਾਹ ਨਾਲ ਹੋਈ ਜੋ ਭਗਤ ਜੀ ਦਾ ਜ਼ੋਰ ਵੇਖਣਾ ਚਾਹੁੰਦਾ ਸੀ। ਇਸ ਗੱਲ ਨੂੰ ਅਜ਼ਮਾਉਣ ਲਈ ਉਹ ਭਗਤ ਜੀ ਅੱਗੇ ਮੋਈ ਹੋਈ ਗਊ ਰੱਖਕੇ ਆਖਣ ਲੱਗਾ :—

'ਸੁਲਤਾਨੁ ਪੂਛੈ ਸੁਨ ਬੇ ਨਾਮਾ ਦੇਖਉ ਰਾਮ ਤੁਮਾਰੇ ਕਾਮਾ ॥ ੧ ॥
ਨਾਮਾ ਸੁਲਤਾਨੇ ਬਾਧਿਲਾ ; ਦੇਖਹੁ ਤੇਰਾ ਹਰਿ [1]ਬੀਠੁਲਾ ॥ ੧ ॥ ਰਹਾਉ ॥
[2]ਬਿਸਮਿਲਿ ਗਊ ਦੇਹੁ ਜੀਵਾਇ। ਨਾਤਰੁ ਗਰਦਨਿ ਮਾਰਉ ਠਾਇ ॥੨॥'

ਅਰਥਾਤ ਬਾਦਸ਼ਾਹ ਨੇ ਆਖਿਆ ਜੁ ਮੋਈ ਹੋਈ ਗਊ ਜਿਵਾ ਦਿਓ ਤਦ ਮੈਂ ਤੁਹਾਡਾ ਵਾਹਿਗੁਰੂ ਸੱਚਾ ਮੰਨਾਂਗਾ, ਨਹੀਂ ਤਾਂ ਤਹਾਡਾ ਸਿਰ ਕੱਟ ਦੇਵਾਂਗਾ। ਨਾਮਦੇਵ ਜੀ ਨੇ ਆਖਿਆ ਕਿ ਮੋਏ ਹੋਏ ਨੂੰ ਕੌਣ ਜਿਵਾ ਸਕਦਾ ਹੈ ? ਇਹ ਤਾਂ ਸਾਡੇ ਹੱਥ ਨਹੀਂ :-

ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ" ॥੪॥

ਇਸ ਉਪਰ ਬਾਦਸ਼ਾਹ ਨੂੰ ਗੁੱਸਾ ਚੜ੍ਹ ਗਿਆ, ਤੇ ਮਸਤ ਹਾਥੀ ਨਾਮਦੇਵ ਉਪਰ ਛੱਡ ਦਿੱਤਾ। ਨਾਮਦੇਵ ਜੀ ਦੀ ਭੋਲੀ ਮਾਈ ਰੋਣ ਲਗ ਪਈ ਤੇ ਨਾਮਦੇਵ ਜੀ ਨੂੰ ਆਖਣ ਲੱਗੀ ਜੁ 'ਰਾਮ' ਛੱਡ 'ਖ਼ੁਦਾ' ਨੂੰ ਚਾ ਸਿਮਰ, ਤਾਕਿ ਕਿਸੇ ਤਰ੍ਹਾਂ ਤੇਰੀ ਜਿੰਦ ਖ਼ਾਲਾਸ ਹੋਵੇ :—

"ਬਾਦਿਸਾਹੁ ਚੜ੍ਹਿਓ ਅਹੰਕਾਰਿ।
ਗਜ ਹਸਤੀ ਦੀਨੋ ਚਮਕਾਰਿ ॥੫॥
ਰੁਦਨੁ ਕਰੈ ਨਾਮੇ ਕੀ ਮਾਇ।
ਛੋਡਿ ਰਾਮ ਕੀ ਨ ਭਜਹਿ ਖੁਦਾਇ" ॥੬॥

ਇਹ ਗੱਲ ਸੁਣਕੇ ਨਾਮਦੇਵ ਜੀ ਨੂੰ ਬੜੀ ਹੈਰਾਨਗੀ ਹੋਈ ਕਿਉਂਕਿ ਸ੍ਰੀ ਨਾਮਦੇਵ ਜੀ ਨੂੰ ਇਤਨਾ ਯਕੀਨ ਨਹੀਂ ਸੀ ਜੁ ਉਨ੍ਹਾਂ ਦੀ ਮਾਈ ਦੇ ਮੂੰਹ ਵਿੱਚੋਂ ਇਹੋ ਜਿਹੇ ਵਾਕ ਨਿਕਲਣਗੇ। ਨਾਮਦੇਵ ਜੀ ਨੇ ਕਿਹਾ ਕਿ ਜੇ ਇਹ ਗੱਲ ਹੈ ਤਾਂ ਨਾ ਮੈਂ ਤੁਹਾਡਾ ਪੁੱਤ੍ਰ ਹਾਂ ਤੇ ਨਾ ਤੁਸੀਂ ਮੇਰੀ ਮਾਈ ਹੋ, ਕਿਉਂਕਿ ਭਾਵੇਂ ਮੇਰੀ ਜਿੰਦ ਚਲੀ ਜਾਵੇ ਮੈਂ ਤਾਂ ਰਾਮ ਜੀ ਦੇ ਗੁਣ ਜ਼ਰੂਰ ਗਾਵਾਂਗਾ :—

'ਨ ਹਉ ਤੇਰਾ [3]ਪੂੰਗੜਾ ਨ ਤੂ ਮੇਰੀ ਮਾਇ।
[4]ਪਿੰਡੁ ਪੜੈ ਤਉ ਹਰਿ ਗੁਨ ਗਾਇ।
[5]ਕਰੇ ਗਜਿੰਦੁ ਸੁੰਡ ਕੀ ਚੋਟ।
ਨਾਮਾ ਉਬਰੈ ਹਰਿ ਕੀ ਓਟ।

੧. ਬੀਠੁਲਾ ਮਰਹਟੀ ਜ਼ਬਾਨ ਵਿੱਚ ਵਾਹਿਗੁਰੂ ਦਾ ਨਾਮ ਬੀਠਲਾ ਯਾ ਵਿਠਲ ਹੈ।
੨. ਬਿਸਮਿਲ— ਜ਼ਖਮੀ, ਇਥੇ ਮੋਈ ਗਊ।
੩. ਪੂੰਗੜਾ – ਮੁੰਡਾ, ਲੜਕਾ। ੪. ਪਿੰਡੁ ਪੜੈ - ਜੇ ਮੈਂ ਮਰ ਜਾਵਾਂ। ੫. ਗਜਿੰਦ— ਹਾਥੀ।

ਗੱਲ ਕੀ, ਜਿਉਂ ਹਾਥੀ ਸੁੰਡ ਕੱਢ ਕੇ ਅੱਗੇ ਵਧਦਾ ਸੀ ਤਿਉਂ ਤਿਉਂ ਨਾਮ-ਦੇਵ ਜੀ ਛਾਤੀ ਤਾਣ ਕੇ ਅੱਗੇ ਉਭਰਦੇ ਸਨ, ਕਿਉਂਕਿ ਸੰਤਾਂ ਅਤੇ ਭਗਤਾਂ ਪਾਸ ਹਾਥੀਆਂ ਤੇ ਤੋਪਾਂ (Machine guns) ਕੋਲੋਂ ਜ਼ਿਆਦਾ ਤ੍ਰਾਣ ਹੁੰਦਾ ਹੈ। ਨਾਮਦੇਵ ਜੀ ਦਿਆਂ ਸੇਵਕਾਂ ਅਤੇ ਸਿੱਖਾ ਨੇ ਬਾਦਸ਼ਾਹ ਨੂੰ ਨਾਮਦਵ ਜਿਤਨਾ ਸੋਨਾ ਵੀ ਦੇਣ ਬਾਬਤ ਆਖਿਆ ਪਰ ਬਾਦਸ਼ਾਹ ਨੇ ਇਕ ਨਾ ਮੰਨੀ। ਨਾਮਦੇਵ ਜੀ ਦੇ ਪੈਰਾਂ ਵਿਚ ਬੇੜੀਆਂ ਪਾਈਆਂ ਗਈਆਂ, ਪਰ ਨਾਮਦੇਵ ਜੀ ਨਾ ਘਬਰਾਏ ਸਗੋਂ ਹੱਥਾ ਨਾਲ ਤਾਲੀਆਂ ਮਾਰ ਕੇ ਗਾਉਣ ਤੇ ਵਾਹਿਗੁਰੂ ਜੀ ਦੀ ਉਸਤਤੀ ਕਰਨ ਲੱਗ ਪਏ।

ਨਾਮਦੇਵ ਜੀ ਜੇ ਚਾਹੁੰਦੇ ਤਾ ਰਾਜੇ ਦਾ ਰਾਜ ਨਸ਼ਟ ਕਰ ਸਕਦੇ ਸਨ, ਪਰ ਲਿਖਿਆ ਹੈ 'ਧ੍ਰਿਗ ਸਿਧੀ ਧ੍ਰਿਗ ਕਰਾਮਾਤ।' ਸਿੱਧੀਆਂ ਦੱਸਣਾ ਨਾਟਕ ਚੇਟਕ ਅਰਥਾਤ ਫੋਕਾ ਕਰਮ ਹੈ। ਇਹ ਹੇਠਲੇ ਦਰਜੇ ਦੀ ਆਤਮਕ ਅਵਸਥਾ ਹੈ, ਇਸ ਕਰਕੇ ਕਰਾਮਾਤ ਦੱਸਣੀ ਮਨ੍ਹੇ ਹੈ। ਹਾਂ, ਜੇ ਵਾਹਿਗੁਰੂ ਕੋਈ ਆਪ ਚਮਤਕਾਰ ਦੱਸਣਾ ਚਾਹੇ ਤਾਂ ਭਗਤ ਦੱਸ ਵੀ ਛੱਡਦੇ ਹਨ, ਪਰ ਸਹਿਜ-ਸੁਭਾ, ਭਾਵ ਬਗੈਰ ਕੋਸ਼ਿਸ਼ ਦੇ (Spontaneously)। ਚੁਨਾਂਚਿ ਇਹੋ ਹੀ ਗੱਲ ਸ੍ਰੀ ਨਾਮਦੇਵ ਜੀ ਨਾਲ ਬੀਤੀ। ਲਿਖਿਆ ਹੈ ਕਿ ਨਾਮਦੇਵ ਜੀ ਨੂੰ ਜਦ ਇਸ ਤਰ੍ਹਾਂ ਕਸ਼ਟ ਵਿਚ ਪਇਆਂ ਸੱਤ ਘੜੀਆਂ ਬੀਤ ਗਈਆਂ ਤੇ ਅੱਠਵੀਂ ਘੜੀ ਸ਼ੁਰੂ ਹੋਈ ਤਾਂ ਉਹ ਕੀ ਵੇਖਦੇ ਹਨ ਜੁ ਭਗਤਵਛਲ ਵਾਹਿਗੁਰੂ ਜੀ ਆਪ ਸਾਖਿਆਤ ਆ ਗਏ ਹਨ ਤੇ ਆਪਣੇ ਭਗਤ ਦਾ ਹਾਲ ਪੁੱਛ ਗਿੱਛ ਕੇ ਮੋਈ ਹੋਈ ਗਊ ਨੂੰ ਜਿਵਾ ਦਿੱਤਾ ਹੈ। ਗੁਰੂ ਗ੍ਰੰਥ ਜੀ ਵਿੱਚ ਇਉਂ ਲਿਖਿਆ ਹੈ :-

'ਸਾਤ ਘੜੀ ਜਬ ਬੀਤੀ ਸੁਣੀ।
ਅਜਹੁ ਨ ਆਇਓ ਤ੍ਰਿਭਵਣ ਕੇ ਧਣੀ ॥੧੪॥
[2]ਪਾਖੰਤਣ ਬਾਜ ਬਜਾਇਲਾ।
ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
ਅਪਨੇ ਭਗਤਿ ਪਰਿ ਕੀ ਪ੍ਰਤਿਪਾਲ।
ਗਰੁੜ ਚੜ੍ਹੇ ਆਏ ਗੋਪਾਲ ॥੧੬॥

(ਭੈਰਉ ਨਾਮਦੇਵ ਜੀ ਘਰ ੨)

ਹਾਂ ਜੀ ! 'ਗਰੁੜ' ਉਪਰ ਚੜ੍ਹਕੇ, ਪੰਖਾਂ (Wings ਖੰਭਾਂ, ਫਗਾਂ) ਨਾਲ ਵਾਜਾ ਵਜਾਉਂਦੇ ਵਾਹਿਗੁਰੂ ਜੀ ਅਪਣੇ ਭਗਤ ਦੀ ਪ੍ਰਤਿਪਾਲਨਾ ਕਰਨ ਆ ਗਏ। ਅਪਣੇ 'ਗਰੁੜ' ਉਪਰ !! ਇਹ ਸ਼ਬਦ ਪੜ੍ਹਕੇ ਯਕੀਨ ਹੋਇਆ ਜੁ ਧ੍ਰੂ ਜੀ ਦੀ ਕਹਾਣੀ ਵੀ ਇਤਨੀ ਹੀ ਸੱਚੀ ਹੈ ਜਿਤਨੀ ਕਿ ਨਾਮਦੇਵ ਜੀ ਦੀ। ਜਦ ਕਿਰਪਾ-ਨਿਧਾਨ ਜਗਤ ਪਿਤਾ ਅਪਣੇ ਭਗਤਾਂ ਨੂੰ ਦਰਸ਼ਨ ਦੇਂਦੇ ਹਨ ਤਾਂ 'ਗਰੁੜ' ਉਪਰ ਸੁਆਰੀ ਕਰਦੇ ਆਉਂਦੇ ਹਨ, ਤੇ ਨਾਲ ਖੰਭਾਂ (ਫੰਗਾਂ) ਨਾਲ ਹਵਾ ਵਿੱਚ ਅਦਭੁਤ ਵਾਜੇ ਵਜਦੇ ਹਨ।

2 ਅਪਣੇ ਪੰਖਾ (ਖੰਭਾਂ) ਨਾਲ ਵਾਜਾ ਵਜਾਉਂਦੇ ਗੋਬਿੰਦ ਜੀ 'ਗਰੁੜ' ਦੀ ਸੁਆਰੀ ਕਰਦੇ ਆ ਗਏ।

ਆਹ ! ਮੈਂਡੇ ਵਾਜੇ
ਵਜਾਣ ਵਾਲਿਆ ਸਤਿਗੁਰੂਆ !
ਆਹ ¡ ਰਸ-ਭਿੰਨੜੀਆਂ ਝਰਨਾਟਾਂ
ਵਗਾਣ ਵਾਲਿਆ ਸਤਿਗੁਰੂਆ !
ਆਹ ! ਅਨੰਦ ਦੀਆ ਲਹਿਰਾਂ
ਝੁਲਾਣ ਵਾਲਿਆ ਸਤਿਗੁਰੂਆ !
ਆਹ ! ਪ੍ਰੇਮ ਦੀਆਂ ਕਿਰਣਾਂ
ਲਿਸ਼ਕਾਣ ਵਾਲਿਆ ਸਤਿਗੁਰੂਆ !
ਆਹ ! ਅੰਮ੍ਰਿਤ ਦੀਆਂ ਬੂੰਦਾਂ
ਵਰਸਾਣ ਵਾਲਿਆ ਸਤਿਗੁਰੂਆ !
ਆਹ ! ਨਾਮ ਮਹਾਂਰਸ ਨਾਲ
ਮਨ ਮੋਹਣ ਵਾਲਿਆ ਸਤਿਗੁਰੂਆ !
ਆਹ ! ਨਾਮ ਦੀ ਝਿਮ੍ਹ-ਝਿਮ ਬਰਖਾ
ਬਰਸਾਣ ਵਾਲਿਆ ਸਤਿਗੁਰੂਆ !
ਆਹ ! ਪਾਰਜਾਤ ਦੇ ਮਿੱਠੇ ੨ ਫਲ
ਪਹੁੰਚਾਣ ਵਾਲਿਆ ਸਤਿਗੁਰੂਆ !
ਆਹ ! ਮਿਹਰਾਂ ਦੇ ਸਾਈਂ, ਲੱਗੀਆ
ਤੋੜ ਨਿਭਾਣ ਵਲਿਆ ਸਤਿਗੁਰੂਆ !
ਆਹ ! ਬਾਜਾਂ ਵਾਲਿਆ, ਨੀਲੇ
ਘੋੜੇ ਤੇ ਸੁਆਰ ਸਤਿਗੁਰੂਆ !
ਆਹ ! ਸੇਲੀ ਵਾਲਿਆ, ਸੋਹਣੇ
ਦਾੜ੍ਹੇ ਵਾਲਿਆ ਸਤਿਗੁਰੂਆ !
ਆਹ ! ਮੀਰੀ ਪੀਰੀ ਦੀਆਂ ਤੇਗਾਂ
ਬੰਨ੍ਹਣ ਵਾਲਿਆ ਸਤਿਗੁਰੂਆ !
ਆਹ ! ਤਪਤ ਕੜਾਹੇ ਨੂੰ ਸੀਤਲ
ਕਰਨ ਵਾਲਿਆ ਸਤਿਗੁਰੂਆ !
ਆਹ ! ਕਾਲੇ ਕੋਇਲ ਹਿਰਦਿਆਂ ਨੂੰ
ਠੰਢ ਪ ਣ ਵਾਲਿਆ ਸਤਿਗੁਰੂਆ !
ਆਹ ! ਪਾਖੰਤਣ ਵਾਜੇ
ਵਜਾਣ ਵਾਲਿਆ ਸਤਿਗੁਰੂਆ !

ਕੀ ਕੋਈ ਦਿਨ ਅਜਿਹਾ ਹੋਵਗਾ ਜਦ ਇਸ ਸੁੱਕੇ ਸੜ ਹਿਰਦੇ ਨੂੰ ਵੀ ਠੰਢ ਪਵੇਗੀ ? ਇਹ ਸਨ ਖਿਆਲ ਉਸ ਵਕਤ ਜਦ ਮੈਂ ਨਾਮਦੇਵ ਜੀ ਦੀ ਰਸ-ਭਰੀ, ਮਨ-ਮੋਹਣੀ, ਆਪ-ਬੀਤੀ ਮੁਠ-ਭੇੜ ਤੁਗਲਕ ਰਾਜੇ ਨਾਲ ਪੜ੍ਹੀ। ਇਹ ਪੜ੍ਹਕੇ ਪ੍ਰਤੀਤ ਹੋਇਆ ਜੁ 'ਗਰੁੜ' ਕੋਈ ਨੀਲਕੰਠ ਪੰਖੀ ਨਹੀਂ, ਕੋਈ ਹੋਰ ਅੱਖਾਂ ਤੋਂ ਲੁਕੀ ਬਚਿੱਤ੍ਰ ਵਸਤੂ ਹੈ ਪਰ ਕੀ ਹੈ ? ਇਹ ਸੁਆਲ ਅਜੇ ਕੰਡੇ ਵਾਂਗ ਅੰਦਰ ਚੁਭਦਾ ਹੀ ਸੀ। ਜਦ ਸਾਨੂੰ ਕਿਸੇ ਔਖੇ ਵਾਕ ਯਾ ਲਫ਼ਜ਼ ਦਾ ਅਰਥ ਨਾ ਆਵ ਤਾਂ ਸਾਡੇ ਹੱਥ ਵਿਚ ਸਿਵਾਏ ਕੋਸ਼ (Dictionary) ਕਢਕੇ ਦੇਖਣ ਦੇ ਹੋਰ ਕੀ ਵਸੀਲਾ ਹੈ ? ਮੈਂ ਇਕ ਚੰਗੇ ਕੋਸ਼ ਨੂੰ ਕਢਕੇ ਵੇਖਿਆ ਤਾਂ ਇਸ ਵਿਚ ਇਕ ਹੋਰ ਵੱਡੀ ਲੰਮੀ ਕਥਾ ਸੀ, ਜਿਹਾ ਕਿ ਪੁਰਾਣਕ (Puranic) ਕਥਾਵਾਂ ਹੁੰਦੀਆਂ ਹਨ। ਇਸ ਕਥਾ ਦਾ ਮੂੰਹ-ਚਿੰਨ੍ਹ (Outline) ਦੇਣਾ ਜ਼ਰੂਰੀ ਹੈ ਕਿਉਂਕਿ ਇਸ ਕਥਾਂ ਦਾ ਅੰਜੀਲ (Bible) ਦੇ ਨਾਲ ਵੀ ਸੰਬੰਧ ਹੈ ਤੇ ਇਨ੍ਹਾਂ ਸਾਰੀਆਂ ਕਥਾਵਾਂ ਨੂੰ ਇਕੱਠਾ ਰੱਖਕੇ ਪੜ੍ਹਨ ਤੇ ਪਤਾ ਲਗਦਾ ਹੈ ਜੁ ਭਾਵੇਂ ਗੰਗਾ-ਜਮਨਾ, ਬ੍ਰਹਮ ਪੁੱਤ੍ਰ ਤੇ ਪੰਜਾਬ ਦੇ ਪੰਜੇ ਦਰਿਆ ਕਿੱਥੋਂ ਦੇ ਕਿਥੇ ਹੁੰਦੇ ਸੱਜੇ ਖੱਬੇ ਦੌੜਦੇ ਜਾਂਦੇ ਹਨ ਪਰ ਇਨ੍ਹਾਂ ਦਾ ਨਿਜ-ਘਰ ਇੱਕ ਹੀ ਕੈਲਾਸ਼ ਪਰਬਤ ਹੈ। ਸੋ ਇਸ ਕਰਕੇ 'ਗਰੁੜ' ਦੀ ਪੁਰਾਣਕ ਕਥਾ ਵੀ ਥੋੜੀ ਜਿਹੀ ਲਿਖਣੀ ਜ਼ਰੂਰੀ ਹੈ। ਨਾਲੇ ਇਹ ਵੀ ਬਿਨੈ ਕਰਨਾ ਜ਼ਰੂਰੀ ਹੈ ਜੁ ਕਹਾਣੀਆਂ ਕਹਾਣੀਆਂ ਹੀ ਹਨ, ਇਨ੍ਹਾਂ ਦਾ ਸਿਰਫ ਸਿੱਟਾ (ਅਰਤ) ਲੈਣਾ ਚਾਹੀਦਾ ਹੈ ਨਾ ਕਿ ਹੇਰਾ-ਫੇਰੀਆਂ ਜਿਹੜੀਆਂ ਅਕਾਸ਼-ਵੇਲ ਵਾਂਙਣ ਬੂਟਿਆਂ ਨੂੰ ਲੁਕਾ ਛਡਦੀਆ ਹਨ।

ਗਰੁੜ (ਲਿਖਿਆ ਹੈ) ਅਰੁਣ ਜੀ ਦਾ ਛੋਟਾ ਭਾਈ ਸੀ ਤੇ ਇਨ੍ਹਾਂ ਦੀ ਮਾਂ ਵਿਨਾਤਾ ਨਾਮੇ ਇਕ ਪੰਛੀ ਸੀ। ਪੁਰਾਣਾ ਵਿਚ ਜ਼ਿਕਰ ਆਉਂਦਾ ਹੈ ਜੁ ਵਿਨਾਤਾ ਨੇ ਇਕ ਅੰਡਾ (Egg) ਵਕਤ ਤੋਂ ਪਹਿਲਾਂ ਹੀ ਕੱਢ ਲਿਆ। ਅਰਥਾਤ ਸਮਾਂ ਬਤੀਤ ਹੋਣ ਤੋਂ ਪਹਿਲੋਂ ਹੀ ਵਿਨਾਤਾ ਨੇ ਅੰਡੇ ਨੂੰ ਗਰਮਾਕੇ ਆਪਣਾ ਪੁੱਤ ਜਮਾ ਲਿਆ। ਅੰਡਾ ਟੁੱਟਣ ਤੇ ਜਿਹੜਾ ਪੰਛੀ ਪੈਦਾ ਹੋਇਆ ਉਸ ਦਾ ਨਾਮ ਅਰੁਣ ਰੱਖਿਆ ਗਿਆ, ਪਰ ਕਿਉਂਕਿ ਇਹ ਪੰਛੀ ਪਹਿਲੋਂ-ਜਮੌਂਦਰੂ (Premature) ਸੀ ਇਸ ਕਰਕੇ ਅਰੁਣ ਦੀਆਂ ਟੰਗਾਂ ਨਾ ਬਣੀਆਂ। ਇਸੇ ਕਰਕੇ ਇਸ ਦਾ ਨਾਉਂ ਵਿ-ਪੱਦ (ਬੇ-ਪੈਰਾ) ਵੀ ਹੈ। ਕਥਾ ਹੈ ਜੁ ਅਰੁਣ ਨੇ ਅੰਗ-ਹੀਣ ਹੋਣ ਕਰਕੇ ਅਪਣੀ ਮਾਂ ਨੂੰ ਸਰਾਪ ਦਿੱਤਾ ਜੁ ਤੇਰੀ ਵੀ ਬੁਰੀ ਹਾਲਤ ਹੋਵੇ, ਤੇ ਇਸ ਲਈ ਮੈਂ ਵਾਹਿਗਰੂ ਕੋਲੋਂ ਇਹ ਵਰ ਮੰਗਦਾ ਹਾਂ ਜੁ ਮੇਰਾ ਬਾਪ ਤੇਰੇ ਨਾਲ ਪਿਆਰ ਘੱਟ ਕਰੇ ਤੇ ਮੇਰੀ ਮਤਰੇਈ ਮਾਂ ਕਦਰੂ (Kadru) ਨਾਲ ਜ਼ਿਆਦਾ ਪਿਆਰ ਕਰੇ। ਜ਼ਨਾਨੀਆਂ ਨੂੰ ਸੌਂਕਣਾਂ ਦਾ ਸਾੜਾ ਡਾਢਾ ਹੁੰਦਾ ਹੈ। ਵਿਨਾਤਾ ਇਸ ਕਰਕੇ ਕੰਬ ਗਈ ਤੇ ਅਪਣੇ ਪੁਤ੍ਰ ਨੂੰ ਆਖਣ ਲੱਗੀ ਕਿ ਕਿਸੇ ਤਰ੍ਹਾਂ ਤੂੰ ਆਪਣਾ ਸਰਾਪ ਮੋੜ। ਅਰੁਣ ਨੇ ਆਖਿਆ ਕਿ ਜਿਹੜਾ ਸਰਾਪ ਦਿੱਤਾ ਗਿਆ ਹੈ ਉਹ ਮੁੜ ਨਹੀਂ ਸਕਦਾ ਪਰ ਚੂੰਕਿ ਤੂੰ ਮੇਰੀ ਮਾਂ ਹੈਂ ਇਸ ਕਰਕੇ ਮੈਂ ਵਾਹਿਗੁਰੂ ਕੋਲੋਂ ਇਹ ਵਰ ਮੰਗਦਾ ਹਾਂ ਜੁ ਤੇਰਾ ਦੂਜਾ ਪੁਤ੍ਰ ਤੈਨੂੰ ਅਪਣੀ ਸੌਂਕਣ ਕੋਲੋਂ ਛੁਡਾਵੇਗਾ ਤੇ ਉਸ ਕੋਲੋਂ ਬਚਾਵੇਗਾ। ਇਹ ਦੂਜਾ ਪੁਤ੍ਰ ਜਿਹੜਾ ਵਿਨਾਤਾ ਦੇ ਗਰਭ ਵਿਚੋਂ ਹੋਇਆ ਉਸ ਦਾ ਨਾਮ 'ਗਰੁੜ'

